

੧ੴ ਵਾਹਿਗੁਰੂ ਜੀ ਕੀ ਫ਼ਤਹਿ ॥

27

# ਨਿਆਰਾ ਖ਼ਾਲਸਾ



5 ਰੁਪਏ

ਸਿੱਖ ਮਿਸ਼ਨਰੀ ਕਾਲਜ (ਰਜਿ:)

ਲੁਧਿਆਣਾ

ੴ ਵਾਹਿਗੁਰੂ ਜੀ ਕੀ ਫਤਹਿ ॥

# ਨਿਆਰਾ ਖਾਲਸਾ

ਸਿੱਖ ਧਰਮ ' ਸਰਬਤ ਦਾ ਭਲਾ ' ਮੰਗਣ ਵਾਲਾ ਧਰਮ ਹੈ । ਸਿੱਖ ਕਦੀ ਵੀ ਆਪਣੇ ਮਨ ਵਿਚ ਕਿਸੇ ਦਾ ਬੁਰਾ ਨਹੀ ਚਿਤਵਦਾ । ਸਿੱਖ ਗੁਰਬਾਣੀ ਦੇ ਇਨ੍ਹਾਂ ਮਹਾਂਵਾਕਾਂ ਉਪਰ ਆਪਣੇ ਜੀਵਨ ਦੀ ਉਸਾਰੀ ਕਰਦਾ ਹੈ :-

**– ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ ॥ (੬੧੧)**
**– ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ ॥ (੬੭੧)**
**– ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥ (੧੩੪੯)**
**– ਤੁਮਰੀ ਕ੍ਰਿਪਾ ਤੇ ਸਭੁ ਕੋ ਅਪਨਾ ਮਨ ਮਹਿ ਇਹੈ ਬੀਚਾਰਿਓ ॥੧॥**

(ਦੇਵ ਗੰਧਾਰੀ ਮਹਲਾ ੫, ੫੨੯)

**– ਮੰਦਾ ਕਿਸੇ ਨ ਆਖਿ ਝਗੜਾ ਪਾਵਣਾ ॥ (ਵਡਹੰਸ ਮਹਲਾ ੧, ੫੬੬)**
**– ਮਨ ਅਪੁਨੇ ਤੇ ਬੁਰਾ ਮਿਟਾਨਾ ॥ ਪੇਖੈ ਸਗਲ ਸ੍ਰਿਸਟਿ ਸਾਜਨਾ ॥**

(ਸੁਖਮਨੀ ਮਹਲਾ ੫, ੨੬੬)

ਸਿੱਖ ਧਰਮ ਦੇਸ਼ ਕਾਲ ਦੀਆਂ ਹੱਦਾਂ ਨੂੰ ਵੀ ਨਹੀ ਮੰਨਦਾ । ਉਸ ਵਾਸਤੇ ਤਾਂ ਸਾਰਾ ਸੰਸਾਰ, ਸਾਰੀ ਖਲਕਤ ਹੀ ਉਸ ਕਰਤਾਰ ਦੀ ਰਚਨਾ ਹੈ ਤੇ ਇਕ ਪਿਤਾ ਦੇ ਪੁੱਤਰ ਹੋਣ ਕਰਕੇ ਉਸ ਵਾਸਤੇ ਕੋਈ ਮੁਲਕ ਵਾਸੀ ਗੈਰ ਨਹੀ । ਸਿੱਖ ਦਾ ਤਾਂ ਨਿਸਚਾ ਹੀ ਇਹ ਹੈ :-

**ਨ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥**

(ਕਾਨੜਾ ਮਹਲਾ ੫, ੧੨੯੯)

ਇਸ ਸੰਸਾਰ ਵਿਚ ਰਹਿੰਦਿਆਂ ਹੋਇਆ, ਇਕ ਪਿਤਾ ਦੀ ਸੰਤਾਨ ਹੋਣ ਕਰਕੇ ਸਿੱਖ ਦੀ ਕਿਸੇ ਨਾਲ ਕੋਈ ਦੁਸ਼ਮਣੀ ਨਹੀ, ਕੋਈ ਨਫਰਤ ਨਹੀ । ਪਰੰਤੂ ਧਾਰਮਿਕ ਰਹੁਰੀਤਾਂ, ਸੂਰਤ, ਖਾਣ ਪਾਨ, ਇਸ਼ਟ, ਉਪਾਸ਼ਨਾ ਆਦਿ ਅੱਲਗ ਤੇ ਨਿਆਰੀਆਂ ਹੋਣ ਕਾਰਨ, ਸਿੱਖ ਦੂਸਰੀਆਂ ਕੌਮਾਂ ਮੁਸਲਮਾਨ, ਈਸਾਈ, ਯਹੂਦੀ, ਬੋਧੀ ਆਦਿ ਵਾਂਗ ਇਕ ਵੱਖਰੀ ਤੇ ਸੁਤੰਤਰ ਕੌਮ ਹੈ । ਸਿੱਖ ਧਰਮ, ਹਿੰਦੂ ਧਰਮ ਤੋਂ ਬਿਲਕੁਲ ਭਿੰਨ ਹੈ ।

ਹੁਣ ਜਦੋਂ ਸਿੱਖ ਰਹੁ-ਰੀਤਾਂ, ਪੰਥਕ ਮਰਯਾਦਾ, ਪੰਥ ਦੀ ਅਜ਼ਾਦ ਹਸਤੀ ਦੇ ਵਿਚਾਰ ਮੁੜ ਬ੍ਰਹਿਮਣੀ ਧਰਮ ਦੀ ਅਮਰ ਵੇਲ ਦੇ ਹੇਠਾਂ ਅਤੇ ਹਿੰਦੂ ਪ੍ਰਭਾਵੀ ਸਾਮਰਾਜ ਦੇ ਦਬਾ ਕਾਰਨ, ਕਮਜ਼ੋਰ ਪੈ ਰਹੀਆਂ ਹਨ, ਤਾਂ ਖ਼ਾਲਸਾ ਪੰਥ ਲਈ ਜਰੂਰੀ ਹੋ ਜਾਂਦਾ ਹੈ ਕਿ ਉਹ ਆਪਣੇ ਮੂਲ ਵਿਰਸੇ ਨਾਲ ਮੁੜ ਕੇ ਜੁੜੇ ਤੇ ਨੂਰੀ ਜੀਵਨ ਦੀ ਛੋਹ-ਕਣੀ ਤੋਂ ਨਵੀ ਜਿੰਦਗੀ ਪ੍ਰਾਪਤ ਕਰੇ, ਇੰਝ ਬਲ ਧਾਰ ਕੇ ਆਪਣੇ ਜ਼ਿੰਮੇ ਪੰਥ ਦੀ ਸਿਰਜਣਾ ਵੇਲੇ ਤੋਂ ਲੱਗੀ ਸੇਵਾ ਅਤੇ ਗੁਰੂ ਸਾਹਿਬਾਨ ਦੇ ਦਿਖਾਏ ਮਾਰਗ ਤੇ ਪ੍ਰਗਟਾਏ ਲਖਸ਼ਾਂ ਦੀ ਪ੍ਰਾਪਤੀ ਵੱਲ ਤੇਜ਼ੀ ਨਾਲ ਵਧੇ। ਖ਼ਾਲਸਾ ਜੀ ਦਾ ਮਨੋਰਥ, ਆਪਣੀ ਹਸਤੀ ਕਾਇਮ ਰੱਖਦਿਆਂ ਹੋਇਆਂ ਅਧਿਆਤਮਿਕ ਤੌਰ ਤੇ :

**" ਆਪਿ ਜਪੈ ਅਵਰਹ ਨਾਮੁ ਜਪਾਵੈ ॥ "**

ਹੈ ਅਤੇ ਵਿਵਹਾਰਕ ਤੌਰ ਤੇ, ਅਜਿਹੇ ਸਮਾਜ ਦੀ ਸਿਰਜਣਾ ਹੈ, ਜਿਥੇ :

" ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ ॥ " (੭੪)

ਵਾਲਾ ਅਮਲ ਗੁਰੂ ਸਾਹਿਬਾਨ ਜੀ ਦਾ ਆਪਣਾ ਨਿਰਧਾਰਤ ਕੀਤਾ ਪ੍ਰਾਪਤ ਕਰਨਾ ਹੈ। ਇਨ੍ਹਾਂ ਹੀ ਉਦੇਸ਼ਾਂ ਦੀ ਪੂਰਤੀ ਲਈ, ਉਨ੍ਹਾਂ ਸੰਗਤ ਅਤੇ ' ਧਰਮ ਪੰਥ ' ਦੀ ਸਾਜਣਾ ਕੀਤੀ ਸੀ । ਸਮੂਹ ਖਾਲਸਾ ਪੰਥ ਲਈ, ਗੁਰੂ ਸਾਹਿਬਾਨ ਦਾ ਕਾਇਮ ਕੀਤਾ ਏਹੋ ਮਨੋਰਥ ਹੈ ਤੇ ਏਹੋ ਹੀ ਅੰਤਮ ਟੀਚਾ ਹੈ, ਜਿਸ ਨੂੰ ਖ਼ਾਲਸਾ ਪੰਥ ਆਪਣਾ ਨਿਆਰਾ ਤੇ ਸ਼ੁੱਧ ਸਰੂਪ ਰੱਖ ਕੇ ਹੀ ਪੂਰਾ ਕਰਦਾ ਹੋਇਆ ਮਿਥੀਆਂ ਮੰਜ਼ਲਾਂ ਵੱਲ ਵਧ ਸਕਦਾ ਹੈ ।

ਇਹ ਪੁਸਤਕ ਖਾਲਸਾ ਪੰਥ ਦੇ ਨਿਆਰੇ ਸਰੂਪ ਦੀ ਸਿਖਿਆ ਦਾ ਸਬਕ ਮੁੜ ਮੁੜ ਦੁਹਰਾਉਣ ਲਈ ਪੜ੍ਹਨੀ ਵਿਚਾਰਨੀ ਜ਼ਰੂਰੀ ਹੈ, ਤਾਂ ਜੋ ਖਾਲਸਾ ਗੁਰੂ ਕਾ ਬਣੇ ਅਤੇ ਖ਼ਾਲਸਾ ਜੀ ਉਪਰ ' ਗੁਰੂ ' ਪ੍ਰਤੀਤ ਲਿਆਵੇ, ਇੰਝ ਕਰਕੇ ਖ਼ਾਲਸਾ ਗੁਰੂ ਕਾ ' ਤੇਜ ' ਪ੍ਰਾਪਤ ਕਰਕੇ ਆਪਣੇ ਬਿਰਦ ਬਾਣੇ ਦੀ ਪੈਜ ਰੱਖਦਾ ਹੋਇਆ ਆਪਣੇ ਫ਼ਰਜ ਪੂਰੇ ਕਰਨ ਦੀਆਂ ਉਚੇਰੀਆਂ ਮੰਜਲਾਂ ਵੱਲ ਅਗਾਂਹ ਕੂ ਤਾਂਘ ਰੱਖਦਾ ਹੋਇਆ ਨਿੱਤ ਅੱਗੇ ਵੱਧਦਾ ਚੱਲੇ ।

" ਜਬ ਲਗ ਖ਼ਾਲਸਾ ਰਹੇ ਨਿਆਰਾ ॥
ਤਬ ਲਗ ਤੇਜ ਦੀਓ ਮੈਂ ਸਾਰਾ ॥
ਜਬ ਇਹ ਗਹੈ ਬਿਪਰਨ ਕੀ ਰੀਤਿ ॥
ਮੈਂ ਨ ਕਰਉ ਇਨ ਕੀ ਪ੍ਰਤੀਤ ॥ "

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਇਕ ਵਾਰ ਗਧੇ ਨੂੰ ਸ਼ੇਰ ਦੀ ਖੱਲ ਪਹਿਨਾ ਕੇ ਜੰਗਲ ਵਿੱਚ ਛੱਡ ਦਿੱਤਾ । ਸਾਰੇ ਆਦਮੀ ਅਤੇ ਪਸ਼ੂ ਉਸ ਨੂੰ ਸ਼ੇਰ ਸਮਝ ਕੇ ਇਤਨਾ ਡਰਨ, ਕਿ ਕੋਈ ਉਸ ਦੇ ਪਾਸ ਨਾ ਜਾਵੇ, ਔਰ ਉਹ ਗੂੰਣ ਚੱਕਣ ਦੇ ਦੁੱਖ ਤੋਂ ਛੁਟਕਾਰਾ ਪਾ ਕੇ, ਮਨ ਭਾਉਂਦੀਆਂ ਖੇਤੀਆਂ ਖਾ ਕੇ ਮੋਟਾ ਤਾਜ਼ਾ ਹੋ ਗਿਆ, ਔਰ ਅਨੰਦਪੁਰ ਦੇ ਆਸ ਪਾਸ ਫਿਰ ਕੇ ਅਨੰਦ ਵਿਚ ਦਿਨ ਬਿਤਾਉਣ ਲੱਗਾ, ਪਰ ਇਕ ਦਿਨ ਆਪਣੇ ਸਾਥੀਆਂ ਦੀ ਮਨੋਹਰ ਧੁਨੀ (ਹੀਂਗਣ) ਸੁਣ ਕੇ ਕੁੰਭਿਆਰ ਦੇ ਘਰ ਨੂੰ ਉੱਠ ਭੱਜਿਆ, ਔਰ ਖੁਰਲੀ ਪਰ ਜਾ ਖੜੋਤਾ, ਕੁੰਭਿਆਰ ਨੇ ਉਸ ਨੂੰ ਆਪਣਾ ਗਧਾ ਪਛਾਣ ਕੇ, ਸ਼ੇਰ ਦੀ ਖੱਲ ਉੱਤੋਂ ਉਤਾਰ ਦਿੱਤੀ ਅਤੇ ਗੂੰਣ ਲਦ ਕੇ ਸੋਟੇ ਨਾਲ ਅੱਗੇ ਕਰ ਲਿਆ ।

ਇਸ ਦ੍ਰਿਸ਼ਟਾਂਤ ਤੋਂ ਕਲਗੀਧਰ ਮਹਾਰਾਜ ਜੀ ਨੇ ਆਪਣੇ ਪਿਆਰੇ ਸਿੱਖਾਂ ਨੂੰ ਉਪਦੇਸ਼ ਦਿੱਤਾ ਕਿ, " ਹੇ ਮੇਰੇ ਸਪੁੱਤਰੋ ! ਮੈਂ ਤੁਹਾਨੂੰ ਇਸ ਗਧੇ ਦੀ ਤਰ੍ਹਾਂ ਕੇਵਲ ਚਿੰਨ੍ਹ ਮਾਤ੍ਰ ਸ਼ੇਰ ਨਹੀ ਬਣਾਇਆ, ਸਗੋਂ ਗੁਣਧਾਰੀ ਸਰਬ-ਗੁਣ ਭਰਪੂਰ ਜ਼ਾਤ-ਪਾਤ ਦੇ ਬੰਧਨ ਤੋਂ ਮੁਕਤ, ਆਪਣੀ ਸੰਤਾਨ ਬਣਾ ਕੇ, ਸਾਹਿਬ ਕੌਰ ਜੀ ਦੀ ਗੋਦੀ ਪਾਇਆ ਹੈ, ਹੁਣ ਤੁਸੀ ਅਗਿਆਨ ਦੇ ਵਸ ਹੋ ਕੇ ਇਸ ਗਧੇ ਦੀ ਤਰ੍ਹਾਂ ਪੁਰਾਣੀ ਜ਼ਾਤ-ਪਾਤ ਵਿਚ ਨਾ ਵੜਨਾ । ਜੇ ਮੇਰੇ ਉਪਦੇਸ਼ ਨੂੰ ਭੁਲਾ ਕੇ, ਪਵਿੱਤਰ ਖਾਲਸਾ ਧਰਮ ਤਿਆਗ ਕੇ, ਉਨ੍ਹਾਂ ਜਾਤਾਂ ਵਿਚ ਹੀ ਜਾ ਵੜੋਗੇ, ਜਿਨ੍ਹਾਂ ਤੋਂ ਮੈਂ ਤੁਹਾਨੂੰ ਕੱਢਿਆ ਹੈ, ਤਾਂ ਇਸ ਗਧੇ ਜਿਹੀ ਦਸ਼ਾ ਹੋਊ, ਔਰ ਤੁਸਾਡੀ ਧਰਮ ਨਿਸ਼ਠਾ ਅਤੇ ਸੂਰਬੀਰਤਾ ਸਭ ਜਾਂਦੀ ਰਹੂ । "

ਸਤਿਗੁਰੂ ਦੇ ਇਸ ਉਪਦੇਸ਼ ਤੋਂ ਬਿਮੁਖ ਹੁਣ ਸਾਡੇ ਵਿਚ ਬਹੁਤ ਭਾਈ ਐਸੇ ਹਨ, ਜੋ ਆਪਣੇ ਆਪ ਨੂੰ ਸਿੰਘ ਹੋ ਕੇ ਭੀ ਹਿੰਦੂ ਧਰਮੀ ਮੰਨਦੇ ਹਨ, ਔਰ ਗੁਰਬਾਣੀ ਅਨੁਸਾਰ ਚਲਣ ਅਤੇ ਸਿੱਖ ਧਰਮ ਨੂੰ ਹਿੰਦੂ ਧਰਮ ਤੋਂ ਜੁਦਾ ਅਰ ਸ਼ਰੋਮਣੀ ਮੰਨਣ ਅਤੇ ਕਹਿਣ ਵਿਚ ਹਾਨੀ ਜਾਣਦੇ ਹਨ ਜਿਸਦਾ ਕਾਰਨ ਇਹ ਹੈ ਕਿ ਉਨ੍ਹਾਂ ਨੇ ਆਪਣੇ ਧਰਮ ਪੁਸਤਕਾਂ ਦਾ ਵਿਚਾਰ ਨਹੀ ਕੀਤਾ, ਔਰ ਨਾ ਪੁਰਾਣੇ ਇਤਿਹਾਸ ਦੇਖੇ ਹਨ,

ਕੇਵਲ ਅਨਮਤਾਂ ਦੀਆਂ ਪੌੜੀਆਂ ਔਰ ਸਵਾਰਥੀ ਪ੍ਰਪੰਚੀਆਂ ਦੀ ਸਿਖਸ਼ਾ ਸੁਣਨ ਵਿਚ ਉਮਰ ਬਿਤਾਈ ਹੈ, ਪਰ ਸ਼ੋਕ ਹੈ ਐਸੇ ਭਾਈਆਂ ਉਪਰ, ਜੋ ਪਰਮ-ਪੂਜਯ ਪਿਤਾ ਦੇ ਉਪਕਾਰਾਂ ਨੂੰ ਭੁਲਾ ਕੇ (ਜਿਸ ਨੇ ਨੀਚੋਂ ਊਚ ਕੀਤਾ, ਕੰਗਾਲੋਂ ਰਾਜੇ ਬਣਾਏ, ਗਿੱਦੜੋਂ ਸ਼ੇਰ ਔਰ ਚਿੜੀਆਂ ਤੋਂ ਬਾਜ ਸਜਾਏ) ਗੁਰਮਤਿ ਵਿਰੋਧੀਆਂ ਦੇ ਪਿਛੇ ਲੱਗ ਕੇ ਪਖੰਡ ਜਾਲ ਵਿਚ ਫਸ ਕੇ ਆਪਣਾ ਮੁੱਨੁਖਾ ਜਨਮ ਹਾਰਦੇ ਹੋਏ, ਖ਼ਾਲਸਾ ਧਰਮ ਤੋਂ ਪਤਿਤ ਹੋ ਰਹੇ ਹਨ ।

ਕੇਵਲ ਹਿੰਦੂ ਧਰਮ ਤੋਂ ਹੀ ਖ਼ਾਲਸੇ ਦੀ ਭਿੰਨਤਾ ਇਸ ਪੁਸਤਕ ਵਿਚ ਇਸ ਵਾਸਤੇ ਲਿਖੀ ਹੈ ਕਿ ਹੋਰਨਾਂ ਧਰਮਾਂ ਤੋਂ ਪਹਿਲਾਂ ਹੀ ਸਾਡੇ ਭਾਈ ਆਪਣੇ ਆਪ ਨੂੰ ਜੁਦਾ ਸਮਝਦੇ ਹਨ, ਪਰ ਅਗਿਆਨ ਕਰ ਕੇ ਖ਼ਾਲਸੇ ਨੂੰ ਹਿੰਦੂ ਅਥਵਾ ਹਿੰਦੂਆਂ ਦਾ ਹੀ ਇਕ ਫ਼ਿਰਕਾ ਖ਼ਿਆਲ ਕਰਦੇ ਹਨ । ਉਹਨਾਂ ਨੂੰ ਯਾਦ ਰੱਖਣਾ ਚਾਹੀਦਾ ਹੈ ਕਿ ਸਿੱਖ ਧਰਮ, ਹਿੰਦੂ ਧਰਮ ਤੋਂ ਭਿੰਨ ਹੈ –

– ਨਾ ਹਮ ਹਿੰਦੂ, ਨ ਮੁਸਲਮਾਨ ॥ (ਭੈਰਉ ਮ: ੫, ਪੰਨਾ ੧੧੩੬)

– ਹਿੰਦੂ ਮੂਲੇ ਭੂਲੇ ਅਖੁਟੀ ਜਾਂਹੀ ॥<br>ਨਾਰਦਿ ਕਹਿਆ ਸਿ ਪੂਜ ਕਰਾਂਹੀ ॥

(ਵਾਰ ਬਿਹਾਗੜਾ, ਮ: ੧ ਪੰਨਾ ੫੫੬)

– ਹਮਰਾ ਝਗਰਾ ਰਹਾ ਨ ਕੋਊ ॥ ਪੰਡਿਤ ਮੁਲਾਂ ਛਾਡੇ ਦੋਊ ॥<br>ਪੰਡਿਤ ਮੁਲਾਂ ਜੋ ਲਿਖਿ ਦੀਆ ॥ ਛਾਡਿ ਚਲੇ ਹਮ ਕਛੂ ਨ ਲੀਆ ॥੩॥

(ਭੈਰਉ, ਕਬੀਰ ਜੀ, ੧੧੫੮)

– ਹਿੰਦੂ ਅੰਨ੍ਹਾ ਤੁਰਕੂ ਕਾਣਾ ॥ ਦੁਹਾਂ ਤੇ ਗਿਆਨੀ ਸਿਆਣਾ ॥<br>ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ ॥<br>ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ ॥

(ਗੋਂਡ, ਨਾਮਦੇਵ ਜੀ, ੮੭੫)

– ਅਲਹੁ ਏਕੁ ਮਸੀਤਿ ਬਸਤੁ ਹੈ, ਅਵਰੁ ਮੁਲਖੁ ਕਿਸੁ ਕੇਰਾ ॥<br>ਹਿੰਦੂ ਮੂਰਤਿ ਨਾਮੁ ਨਿਵਾਸੀ, ਦੁਹ ਮਹਿ ਤਤੁ ਨ ਹੇਰਾ ॥

(ਪ੍ਰਭਾਤੀ, ਕਬੀਰ ਜੀ, ੧੩੪੯)

– ਕਬੀਰ, ਬਾਮਨੁ ਗੁਰੂ ਹੈ ਜਗਤ ਕਾ, ਭਗਤਨ ਕਾ ਗੁਰੂ ਨਾਹਿ ॥<br>ਅਰਝਿ ਉਰਝਿ ਕੈ ਪਚਿ ਮੂਆ, ਚਾਰਉ ਬੇਦਹੁ ਮਾਹਿ ॥

(ਸਲੋਕ ਕਬੀਰ ਜੀ, ੧੩੭੭)

–ਲੋਕ ਬੇਦ ਗਯਾਨ ਉਪਦੇਸ਼ ਹੈ ਪਤਿਬ੍ਰਤਾ ਕੋ,<br>ਮਨ ਬਚ ਕ੍ਰਮ ਸ੍ਵਾਮੀ ਸੇਵਾ ਅਧਿਕਾਰ ਹੈ ॥<br>ਨਾਮ ਇਸ਼ਨਾਨ ਦਾਨ ਸੰਜਮ ਨ ਜਾਪ ਤਾਪ,<br>ਤੀਰਥ ਬਰਤ ਪੂਜਾ ਨੇਮ ਨਤਕਾਰ ਹੈ ॥<br>ਹੋਮ ਜਗ ਭੋਗ ਨਈਵੇਦ ਨਹੀ ਦੇਵੀ ਦੇਵ,<br>ਰਾਗ ਨਾਦ ਬਾਦ ਨ ਸੰਬਾਦ ਆਨਦ੍ਵਾਰ ਹੈ ॥<br>ਤੈਸੇ ਗੁਰੂ ਖਿਨ ਮੈਂ ਏਕ ਟੇਕ ਹੀ ਪ੍ਰਧਾਨ,

ਆਨ ਗਯਾਨ ਧਯਾਨ ਸਿਮਰਨ ਵਿਭਚਾਰ ਹੈ ।।

(ਕਬਿੱਤ, ਭਾਈ ਗੁਰਦਾਸ ਜੀ ਦੇ)

– ਜਾਗਤ ਜੋਤਿ ਜਪੈ ਨਿਸ ਬਾਸੁਰ, ਏਕ ਬਿਨਾ ਮਨ ਨੈਕ ਨ ਆਨੈ ।।
ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ ਗੋਰ ਮੜ੍ਹੀ ਮਟ ਭੂਲ ਨ ਮਾਨੈ ।।
ਤੀਰਥ ਦਾਨ ਦਯਾ ਤਪ ਸੰਜਮ, ਏਕ ਬਿਨਾ ਨਹਿ ਏਕ ਪਛਾਨੈ ।।
ਪੂਰਨ ਜੋਤਿ ਜਗੈ ਘਟ ਮੈ, ਤਬ ਖਾਲਸ ਤਾਂਹਿ ਨਖਾਲਸ ਜਾਨੈ ।। (੩੩ ਸਵਯੇ)
ਖਾਲਸਾ ਹਿੰਦੂ ਮੁਸਲਮਾਨ ਤੇ ਨਿਆਰਾ ਰਹੇ ।।

(ਰਹਿਤਨਾਮਾ ਭਾਈ ਚੌਪਾ ਸਿੰਘ)

ਖਾਲਸਾ ਹਿੰਦੂ ਮੁਸਲਮਾਨ ਕੀ ਕਾਣ ਕੋ ਮੇਟੇ ।।

(ਰਹਿਤਨਾਮਾ ਭਾਈ ਦਯਾ ਸਿੰਘ)

ਹੋਰ ਮਤਾਂ ਤੋਂ ਸਿੱਖ ਧਰਮ ਦੇ ਨਿਆਰੇ ਤੇ ਭਿੰਨ ਹੋਣ ਦਾ ਨਿਰਣਾ :-

**(੧) ਮੰਤ੍ਰ** :– ਹਿੰਦੂਆਂ ਦਾ ਗਾਯਤ੍ਰੀ, ਮੁਸਲਮਾਨਾਂ ਦਾ ਕਲਮਾਂ, ਸਿੱਖ ਧਰਮ ਦਾ ਹਿੰਦੂਆਂ ਵਾਂਗ ਕੋਈ ਮੰਤ੍ਰ ਨਹੀਂ । ਅਕਾਲ ਪੁਰਖ ਦੇ ਗੁਣਾਂ ਦੀ ਵਿਆਖਿਆ ਵਾਲਾ ੧ਓ ਤੋਂ ਲੈ ਕੇ ਗੁਰਪ੍ਰਸਾਦਿ ਸਿੱਖੀ ਦਾ ਮੂਲ ਮੰਤਰ ਹੈ । ਜਾਪ ਕਰਨ ਲਈ ' ਵਾਹਿਗੁਰੂ ' ਗੁਰਮੰਤਰ ਹੈ ।

**ਮੰਗਲਾ ਚਰਨ** :– ਹਿੰਦੂਆਂ ਦਾ ਓਅੰ ਸ੍ਰੀ ਗਣੇਸ਼ਾਹ ਨਮਹ ਆਦਿਕ, ਮੁਸਲਮਾਨਾਂ ਦਾ ਬਿਸਮਿੱਲਾ ਆਦਿ, ਸਿੱਖਾਂ ਦਾ ੧ਓ ਸਤਿਗੁਰ ਪ੍ਰਸਾਦਿ ।।

**(੩) ਮੁਲਾਕਾਤ ਵੇਲੇ** – ਹਿੰਦੂ ਰਾਮ ਰਾਮ ਨਮਸਤੇ ਆਦਿ, ਮੁਸਲਮਾਨ ਸਲਾਮ, ਅਤੇ ਸਿੱਖ ' ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ' ਕਹਿੰਦੇ ਹਨ ।

**(੪) ਧਰਮ ਦੀ ਪੁਸਤਕ** - ਹਿੰਦੂਆਂ ਦੇ ਵੇਦ, ਮੁਸਲਮਾਨਾਂ ਦਾ ਕੁਰਾਨ, ਸਿੱਖਾਂ ਦਾ ਗੁਰੂ ਗ੍ਰੰਥ ਸਾਹਿਬ ।

**(੫) ਤੀਰਥ** :– ਹਿੰਦੂਆਂ ਦੇ ਗੰਗਾ, ਗਯਾ, ਪ੍ਰਯਾਗ ਆਦਿਕ, ਮੁਸਲਮਾਨਾਂ ਦੇ ਮੱਕਾ, ਮਦੀਨਾ, ਸਿੱਖਾਂ ਦਾ ਹਿੰਦੂ ਮੱਤ ਵਾਂਗ ਕੋਈ ਤੀਰਥ ਨਹੀ, ਸਗੋਂ ਪ੍ਰਮਾਤਮਾਂ ਦਾ ਨਾਮ ਹੀ ਸ਼ਰੋਮਣੀ ਤੀਰਥ ਹੈ । ਸਿੱਖਾਂ ਦੇ ਕੇਂਦਰੀ ਅਸਥਾਨ ਅੰਮ੍ਰਿਤਸਰ ਸਾਰੇ ਤਖਤ ਤੇ ਇਤਿਹਾਸਕ ਗੁਰਦੁਆਰੇ ਹਨ ।

**(੬) ਪੂਜਾ ਅਸਥਾਨ** :– ਹਿੰਦੂਆਂ ਦੇ ਠਾਕਰਦਾਰੇ ਸ਼ਿਵਾਲੇ ਆਦਿ ਮੁਸਲਮਾਨਾਂ ਦੀ ਮਸਜਿਦ, ਸਿੱਖਾਂ ਦੇ ਗੁਰਦੁਆਰੇ ਧਰਮਸ਼ਾਲਾਂ ।

**(੭) ਪੂਜਨ ਦੀ ਦਿਸ਼ਾ** :– ਹਿੰਦੂਆਂ ਦੀ ਪੂਰਬ, ਮੁਸਲਮਾਨਾਂ ਦੀ ਪੱਛਮ, ਸਿੱਖਾਂ ਵਾਸਤੇ ਚਾਰੋਂ ਦਿਸ਼ਾ ਇਕਸਾਰ ।

**(੮) ਇਸ਼ਨਾਨ ਦਾ ਵੇਲਾ** :- ਹਿੰਦੂਆਂ ਦਾ ਸੂਰਜ ਚੜ੍ਹਨ ਵੇਲੇ, ਮੁਸਲਮਾਨਾਂ ਦਾ ਵੁਜ਼ੂ, ਨਿਮਾਜ਼ ਤੋਂ ਪਹਿਲਾਂ, ਸਿੱਖਾਂ ਦਾ ਇਸ਼ਨਾਨ ਅੰਮ੍ਰਿਤ ਵੇਲੇ ।

**(੯) ਸੰਧਯਾ** :- ਹਿੰਦੂਆਂ ਦੀ ਗਾਯਤ੍ਰੀ ਪੜ੍ਹ ਕੇ ਅਤੇ ਤਰਪਨ ਕਰ ਕੇ, ਮੁਸਲਮਾਨਾਂ ਦੀ ਨਿਮਾਜ਼ ਪੜ੍ਹ ਕੇ, ਸਿੱਖਾਂ ਦੀ ਜਪੁ, ਜਾਪੁ, ਸਵੈਯੇ, ਰਹਿਰਾਸ ਅਤੇ ਸੋਹਿਲਾ ਪੜ੍ਹ ਕੇ ।

**(੧੦) ਸੰਸਕਾਰ** :– ਹਿੰਦੂਆਂ ਦੇ ਜਨੇਊ, ਮੁੰਡਨ ਆਦਿਕ, ਮੁਸਲਮਾਨਾਂ ਦੀ ਸੁੰਨਤ, ਸਿੱਖਾਂ ਦਾ ਅੰਮ੍ਰਿਤ ਛਕਣਾ ।

(੧੧) ਚਿੰਨ੍ਹ :– ਹਿੰਦੂਆਂ ਦੇ ਬੋਦੀ, ਤਿਲਕ, ਮਾਲਾ, ਜਨੇਊ, ਧੋਤੀ, ਮੁਸਲਮਾਨਾਂ ਦਾ ਸ਼ਰਈਮੁੱਛਾਂ, ਤੰਬਾ ਆਦਿ, ਸਿੱਖਾਂ ਦਾ ਕੇਸ, ਕੰਘਾ, ਕ੍ਰਿਪਾਨ, ਕਛਹਿਰਾ, ਪੰਜ ਕਕਾਰੀ, ਰਹਿਤ ਆਦਿਕ।

(੧੨) ਪੂਜਕ :– ਹਿੰਦੂਆਂ ਦੇ ਬ੍ਰਾਹਮਣ ਸੰਨਿਆਸੀ, ਮੁਸਲਮਾਨਾਂ ਦੇ ਸਈਅਦ ਮੌਲਵੀ, ਸਿੱਖਾਂ ਦੇ ਗੁਰੂ ਖਾਲਸਾ ।

(੧੩) ਵੱਡੇ ਦਿਨ :- ਹਿੰਦੂਆਂ ਦੇ ਜਨਮ ਅਸ਼ਟਮੀ, ਰਾਮਨੌਮੀ ਆਦਿਕ । ਮੁਸਲਮਾਨਾਂ ਦੇ ਈਦ ਬਕਰੀਦ ਆਦਿਕ, ਸਿੱਖਾਂ ਦੇ ਗੁਰਪੁਰਬ ਤੇ ਇਤਿਹਾਸਕ ਦਿਹਾੜੇ ।

(੧੪) ਭੇਟਾ ਪ੍ਰਸ਼ਾਦਿ :– ਹਿੰਦੂਆਂ ਦੇ ਚੂਰਮਾ, ਲਡੂ, ਫਲ ਆਦਿਕ, ਮੁਸਲਮਾਨਾਂ ਦੇ ਦੁੰਬੇ, ਬੱਕਰੇ ਆਦਿਕ ਦੀ ਕੁਰਬਾਨੀ, ਸਿੱਖਾਂ ਦਾ ਕੜਾਹ ਪ੍ਰਸ਼ਾਦ ।

ਸਾਡੇ ਦੇਸ਼ ਵਿਚ ਹਰ ਕਿਸੇ ਨੂੰ ਖੁਲ੍ਹ ਹੈ ਕਿ ਉਹ ਆਪਣੀ ਮਰਜ਼ੀ ਅਨੁਸਾਰ ਆਪੋ ਆਪਣੇ ਧਰਮ ਵਿਚ ਪ੍ਰੱਪਕ ਨਿਸ਼ਚਾ ਰੱਖੇ, ਪਰ ਕਿਸੇ ਉਤੇ ਜਬਰੀ ਆਪਣਾ ਧਰਮ ਠੋਸਣਾ, ਇਹ ਧਾਰਮਿਕ ਅਕੀਦੇ ਦੇ ਉਲਟ ਤੇ ਗੈਰ-ਵਾਜਬ ਗੱਲ ਹੈ । ਕਈ ਹਿੰਦੂ ਸਜਣ, ਜੋ ਸਿੱਖ ਪੰਥ ਦੀ ਉਨਤੀ ਨੂੰ ਨਫਰਤ ਤੇ ਸਾੜੇ ਕੀਨੇ ਦੀਆਂ ਤੰਗ ਅੱਖਾਂ ਨਾਲ ਵੇਖ ਕੇ ਜਰ ਨਹੀ ਸਕਦੇ, ਉਹ ਅਕਸਰ ਇਹ ਕਹਿੰਦੇ ਸੁਣੇ ਜਾਂਦੇ ਹਨ ਕਿ ਸਿੱਖ ਹਿੰਦੂਆਂ ਤੋਂ ਵੱਖ ਨਹੀ, ਕਿਉਂਕਿ ਸਿੱਖ ਹਿੰਦੂਆਂ ਵਿਚੋਂ ਨਿਕਲੇ ਹਨ, ਹਿੰਦੂਆ ਨਾਲ ਖਾਨ-ਪਾਨ ਹੈ, ਹਿੰਦੂਆਂ ਨਾਲ ਸਾਕ ਨਾਤੇ ਹਨ ਅਤੇ ਹਿੰਦੁਸਤਾਨ ਦੇ ਵਸਨੀਕ ਹਨ, ਤਾ ਫਿਰ ਸਿੱਖ ਹਿੰਦੂਆਂ ਤੋਂ ਭਿੰਨ ਇਕ ਵੱਖਰੀ ਕੌਮ ਕਿਵੇਂ ਹੋ ਸਕਦੇ ਹਨ ?

ਇਸ ਦਾ ਉਤਰ ਇਹ ਹੈ ਕਿ ਸਿੱਖਾਂ ਨੂੰ ਉਚੇਚੇ ਤੌਰ ਤੇ ਆਪਣੇ ਆਪ ਨੂੰ ਵੱਖਰਾ ਤੇ ਭਿੰਨ ਕਹਿਣ ਦੀ ਲੋੜ ਇਸ ਉਪਰੋਕਤ ਕਿਸਮ ਦੀ ਹਿੰਦੂ ਸ਼ਰੇਣੀ ਵਾਲੇ ਸੱਜਣਾਂ ਕਰ ਕੇ ਹੀ ਪੈਂਦੀ ਹੈ, ਨਹੀ ਤਾਂ ਜੰਗਲ ਦੇ ਸ਼ੇਰ ਨੂੰ ਇਹ ਕਹਿਣ ਦੀ ਕੀ ਲੋੜ ਹੈ ਕਿ ਮੈਂ ਸ਼ੇਰ ਹਾਂ । ਸ਼ੇਰ ਤਾਂ ਨਿਰਸੰਦੇਹ ਹੀ ਬਾਕੀ ਜਾਨਵਰਾਂ ਨਾਲੋਂ ਭਿੰਨ ਹੈ ਤੇ ਆਪਣੀ ਨਿਆਰੀ ਹਸਤੀ ਰੱਖਦਾ ਹੈ । ਸ਼ੇਰ ਦੀਆਂ ਖਸਲਤਾਂ ਹੀ ਉਸ ਦੇ ਨਿਆਰੇ ਹੋਣ ਦਾ ਪ੍ਰਤੱਖ ਤੇ ਅੱਕਟ ਸਬੂਤ ਹਨ ।

ਸਿੱਖ ਦਾ ਹਿੰਦੂ ਮੱਤ ਤੋਂ ਨਿਆਰੇ ਹੋਣ ਦਾ ਸਬੂਤ, ਗੁਰਬਾਣੀ ਦੇ ਪ੍ਰਮਾਣਾਂ ਦੁਆਰਾ ਉਪਰ ਦੀਆ ਜਾ ਚੁੱਕਾ ਹੈ । ਜੋ ਸਿੱਖਾਂ ਨੂੰ ਇਸ ਕਰਕੇ ਹਿੰਦੂ ਸਮਝਦੇ ਹਨ, ਕਿ ਸਿੱਖ ਹਿੰਦੂਆਂ ਵਿਚੋਂ ਨਿਕਲੇ ਹਨ, ਇਹ ਉਹਨਾਂ ਦੀ ਭੁੱਲ ਹੈ । ਕੀ ਈਸਾਈਆਂ ਨੂੰ ਜੋ ਯਹੂਦੀਆਂ (Jews) ਵਿਚੋਂ ਨਿਕਲੇ ਹਨ, ਮੁਸਲਮਾਨਾਂ ਨੂੰ ਜੋ ਕੁਰੇਸ਼ੀ ਈਸਾਈ (Colly Ridiens) ਅਤੇ ਯਹੂਦੀ ਆਦਿਕਾਂ ਵਿਚੋ ਨਿਕਲੇ ਹਨ, ਯਹੂਦੀ ਕਿਹਾ ਜਾਂਦਾ ਹੈ ਅਤੇ ਖਾਸ ਕਰਕੇ ਜੋ ਹਿੰਦੁਸਤਾਨੀ ਹਿੰਦੂਆਂ ਵਿਚੋਂ ਨਿਕਲੇ ਈਸਾਈ ਅਤੇ ਮੁਸਲਮਾਨ ਬਣੇ ਹਨ, ਕੀ ਉਹਨਾਂ ਨੂੰ ਹਿੰਦੂ ਕਿਹਾ ਜਾ ਸਕਦਾ ਹੈ ਜਾਂ ਐਸੇ ਬਣੇ ਈਸਾਈ ਤੇ ਮੁਸਲਮਾਨ ਕੀ ਆਪਣੇ ਆਪ ਨੂੰ ਹਿੰਦੂ ਅਖਵਾਉਣ ਲਈ ਤਿਆਰ ਹੋਣਗੇ।

ਜੇ ਖਾਨ ਪਾਨ ਦੇ ਲਿਹਾਜ਼ ਕਰਕੇ ਸਿੱਖਾਂ ਨੂੰ ਹਿੰਦੂ ਮੰਨਿਆ ਜਾਣਾ ਹੈ ਤਾਂ ਯਹੂਦੀ, ਈਸਾਈ, ਮੁਸਲਮਾਨ, ਬੋਧੀ ਅਤੇ ਪਾਰਸੀ ਆਦਿਕਾਂ ਦਾ ਭੀ ਖਾਨ-ਪਾਨ ਇੱਕਠਾ ਹੁੰਦਾ ਹੈ ਕਿ ਸਿਰਫ ਇਸ ਕਰਕੇ ਇਹ ਸਾਰੇ ਮਜ਼ਹਬੀ ਰੀਤੀ ਅਨੁਸਾਰ ਇਕ ਕਹੇ ਜਾ ਸਕਦੇ ਹਨ । ਖਾਨ-ਪਾਨ ਦੇ ਵਿਸ਼ੇ ਉਪਰ ਸਿੱਖਾਂ ਅਤੇ ਹਿੰਦੂਆਂ ਵਿਚ ਕਿਤਨਾ ਭੇਦ ਹੈ, ਸਿੱਖ ਧਰਮ ਦੀਆਂ ਪੁਸਤਕਾਂ ਦੇ ਹੇਠਲੇ ਸਿਧਾਂਤ ਪੜ੍ਹਨ ਯੋਗ ਹਨ-

– ਮੋਨੇ ਕਰ ਅਹਾਰ ਨਹਿ ਖਾਨਾ ।। (ਗੁਰ ਪ੍ਰਤਾਪ ਸੂਰਜ)

– ਰਸੋਈਆ ਸਿੱਖ ਰਖੈ ।। (ਰਹਿਤਨਾਮਾ ਭਾਈ ਚੌਪਾ ਸਿੰਘ

ਜਿਥੋਂ ਤੱਕ ਰਿਸ਼ਤੇ-ਨਾਤੇ ਕਰਨ ਦਾ ਸੁਆਲ ਹੈ ਉਸੇ ਵਾਸਤੇ ਸਿੱਖ-ਧਰਮ ਦੀ ਸਿੱਖਾਂ ਨੂੰ ਆਗਿਆ ਹੈ ਕਿ :-

– ਨਾਤਾ ਗੁਰੂ ਕੇ ਸਿੱਖ ਨਾਲ ਕਰੇ :– (ਰਹਿਤਨਾਮ ਭਾਈ ਚੌਪਾ ਸਿੰਘ)
ਕੰਨਯਾ ਕੋ ਮਾਰੇ, ਮੋਨੇ ਕੋ ਕੰਨਯਾ ਦੇਵੇ ਸੋ ਤਨਖਾਹੀਆ ॥
– ਸਿੱਖ ਕੋ ਸਿੱਖ ਪੁਤ੍ਰੀ ਦਈ ਸੁਧਾ ਸੁਧਾ ਮਿਲ ਜਾਇ ॥
ਦਈ ਭਾਦਣੀ ਕੋ ਸੁਤਾ ਅਹਿ ਮੁਖ ਅਮੀ ਚੁਆਇ ॥

(ਰਹਿਤਨਾਮਾ ਭਾਈ ਦੇਸਾ ਸਿੰਘ)

ਭਾਵ :- ਸਿੱਖ ਤੋਂ ਬਿਨਾਂ ਕਿਸੇ ਹੋਰ ਮਤ ਦੇ ਧਾਰਨੀ ਨੂੰ ਆਪਣੀ ਪੁੱਤਰੀ ਦੇਣੀ ਐਸੀ ਹੈ, ਜੈਸੇ ਸੱਪ ਨੂੰ ਦੁੱਧ (ਅੰਮ੍ਰਿਤ) ਪਿਆਉਣਾ ਹੈ । ਭਾਵ ਇਹ ਹੈ ਕਿ ਇਸ਼ਟ ਇਕ ਨਾ ਹੋਣ ਕਰਕੇ ਪਤੀ ਅਤੇ ਇਸਤਰੀ ਦਾ ਪਰਸਪਰ ਪੂਰਨ ਪ੍ਰੇਮ ਨਹੀ ਹੁੰਦਾ, ਜੋ ਗ੍ਰਹਿਸਤ ਦੇ ਨਿਰਬਾਹ ਵਿਚ ਮਹਾਂ ਵਿਘਨਕਾਰੀ ਹੈ ਅਤੇ ਅਸਿੱਖ, ਸਿੱਖ ਕੰਨਿਆਂ ਨੂੰ ਭੀ ਸਿੱਖ ਧਰਮ ਤੋਂ ਪਤਿਤ ਕਰ ਦਿੰਦਾ ਹੈ ।

ਸਿੱਖ ਦੀ ਪੁੱਤਰੀ ਦਾ ਸੰਜੋਗ ਐਸੀ ਕੁਲ ਵਿਖੇ ਕਰੇ ਜਿਥੇ ਸਿੱਖੀ ਅਕਾਲ-ਪੁਰਖ ਦੀ ਹੋਵੇ।

(ਪ੍ਰੇਮ ਸੁਮਾਰਗ)

ਕੰਨਿਆ ਦੇਵੈ ਸਿਖ ਕੋ ਲੇਵੈ ਨਹਿ ਕੁਛ ਦਾਮ ॥
ਸੋਈ ਮੇਰਾ ਸਿੱਖ ਹੈ ਪਹੁੰਚੇ ਗੋ ਮਮ ਧਾਮ ॥

(ਗੁਰਪ੍ਰਤਾਪ ਸੂਰਜ)

ਜੇ ਹਿੰਦੁਸਤਾਨ ਵਿਚ ਰਹਿਣ ਕਾਰਨ ਸਿੱਖਾਂ ਨੂੰ ਹਿੰਦੂ ਸਮਝਿਆ ਜਾਣਾ ਹੈ ਤਾਂ ਈਸਾਈ ਮੁਸਲਮਾਨ ਜੋ ਇਸੇ ਦੇਸ਼ ਵਿਚ ਰਹਿੰਦੇ ਹਨ, ਨੂੰ ਹਿੰਦੂ ਕਿਉਂ ਨਹੀ ਸਮਝਿਆ ਜਾਂਦਾ ।

ਖਾਲਸਾ ਪੰਥ ਨੂੰ ਹਿੰਦੂਆਂ ਨਾਲੋਂ ਅੱਡਰੇ ਤੇ ਨਿਆਰੇ ਸਿੱਧ ਕਰਨ ਲਈ ਹਿੰਦੂ ਮੱਤ ਦੇ ਅਸੂਲਾਂ ਦਾ ਵਿਰੋਧ ਤੇ ਖ਼ਾਲਸਾ ਪੰਥ ਦੇ ਨਿਆਰੇ ਤੇ ਸੁਤੰਤਰ, ਅਸੂਲ ਹੇਠਾਂ ਦਿਤੇ ਜਾਂਦੇ ਹਨ । ਇਹਨਾਂ ਤੋਂ ਪਤਾ ਲੱਗ ਜਾਵੇਗਾ, ਕਿ ਸਿੱਖ ਦਾ ਧਰਮ, ਇਸ਼ਟ ਉਪਾਸਨਾ ਖਾਣ-ਪਾਣ ਵਿਚ ਵੱਖਰੀ ਕੌਮ ਦੇ ਤੌਰ ਤੇ ਹੈ ।

# (੧) ਵੇਦ, ਸਿਮ੍ਰਤੀ, ਪੁਰਾਣ

ਹਿੰਦੂ ਵੇਦਾਂ ਨੂੰ ਈਸ਼ਰ ਦੇ ਸੁਆਸ ਨਿਰਜ ਅਤੇ ਸਿਮ੍ਰਤੀ ਪੁਰਾਣ ਆਦਿਕ ਪੁਸਤਕਾਂ ਨੂੰ ਆਪਣੇ ਧਰਮ ਦਾ ਆਧਾਰ ਮੰਨਦੇ ਹਨ, ਪਰ ਸਿੱਖ ਕੇਵਲ ਗੁਰੂ ਗ੍ਰੰਥ ਸਾਹਿਬ ਨੂੰ ਆਪਣਾ ਧਰਮ ਪੁਸਤਕ ਜਾਣਦੇ ਹਨ, ਅਤੇ ਉਸ ਦੇ ਆਸ਼ਯ ਅਨੁਸਾਰ ਜੋ ਸਾਖੀਆਂ ਆਦਿਕ ਧਰਮ ਪੁਸਤਕਾਂ ਵਿਚ ਹਨ, ਉਨ੍ਹਾਂ ਨੂੰ ਮੰਨਦੇ ਹਨ । ਗੁਰਸਿੱਖਾਂ ਲਈ ਸਤਿਗੁਰਾਂ ਦਾ ਇਹ ਹੁਕਮ ਹੈ :-

– ਸਚੀ ਉਪਦਿ ਗੁਰ ਸਬਦੁ ਬੀਚਾਰੁ ॥
ਹੋਰ ਕਚਨੀ ਕਦਉ ਨਾ ਸਕਣੀ ਕਾਰੁ ॥

(ਰਾਮਕਲੀ ਅਸਟਪਦੀ ਮ: ੧, ੯੦੪)

– ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ
ਹਰਿ ਕਰਤਾ ਆਪਿ ਮੁਹਹੁ ਕਢਾਏ ॥

(ਗਉੜੀ ਕੀ ਵਾਰ ਮ: ੪, ੩੦੮)

– ਪੰਡਿਤ ਮੈਲੁ ਨ ਚੁਕਈ ਜੇ ਵੇਦ ਪੜੈ ਜੁਗ ਚਾਰਿ ।।

(ਸਲੋਕ ਮ: ੩, ੬੪੭)

– ਬੇਦ ਕਤੇਬ ਸੰਸਾਰ ਹਭਾ ਹੂੰ ਬਾਹਰਾ ।।
ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ ।।੪।।੩ ।।੧੦੫ ।।

(ਆਸਾ ਮ: ੫, ੩੯੭)

– ਬੇਦ ਕਤੇਬ ਸਿਮ੍ਰਿਤਿ ਸਭਿ ਸਾਸਤ ਇਨ੍ਹ ਪੜਿਆ ਮੁਕਤਿ ਨ ਹੋਈ ।।

(ਸੂਹੀ ਮ: ੫, ੭੪੭)

– ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ ।।

(ਤਿਲੰਗ ਕਬੀਰ ੭੨੭)

– ਪੜੇ ਰੇ ਸਗਲ ਬੇਦ, ਨਹ ਚੂਕੈ ਮਨ ਭੇਦ,
ਇਕੁ ਖਿਨੁ ਨ ਧੀਰਹਿ ਮੇਰੇ ਘਰ ਕੇ ਪੰਚਾ ।।

(ਧਨਾਸਰੀ ਮ: ੫, ੬੮੭)

– ਪੜਿ ਪੜਿ ਪੰਡਿਤ ਮੋਨੀ ਥਕੇ ਬੇਦਾਂ ਕਾ ਅਭਿਆਸੁ ।।
ਹਰਿਨਾਮੁ ਚਿਤਿ ਨ ਆਵਈ, ਨਹ ਨਿਜ ਘਰਿ ਹੋਵੈ ਵਾਸੁ ।।

(ਮਲਾਰ ਮ: ੩, ੧੨੭੭)

ਕਈ ਹਿੰਦੂ ਹੇਠਲੀ ਤੁਕ ਸੁਣਾ ਕੇ ਕਹਿੰਦੇ ਹਨ ਕਿ ਗੁਰੂ ਗ੍ਰੰਥ ਸਾਹਿਬ ਵਿੱਚ ਵੇਦਾਂ ਦੀ ਮਹਿਮਾ ਗਾਈ ਗਈ ਹੈ -

ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ ਫਿਰਹਿ ਜਿਉ ਬੇਤਾਲਿਆ ।।

(ਅਨੰਦ ਸਾਹਿਬ, ੯੧੯)

ਇਸ ਤੁਕ ਵਿਚ ਵੇਦਾਂ ਦੀ ਮਹਿਮਾ ਨਹੀ ਗਾਈ, ਸਗੋਂ ਇਹ ਦਸਿਆ ਗਿਆ ਹੈ ਕਿ ਵੇਦਾਂ ਵਿਚ ਯੱਗ ਅਤੇ ਹਵਨ ਆਦਿਕ ਕਰਮ-ਕਾਡਾਂ ਦਾ ਬਹੁਤਾ ਜ਼ਿਕਰ ਹੈ, ਜਿਸ ਨੂੰ ਹਿੰਦੂ ਲੋਕ ਕਰਦੇ ਹਨ। ਪਰ ਕਿਧਰੇ ਕਿਧਰੇ ਕਿਤੇ ਨਾਮ ਮਾਤ੍ਰ ਪ੍ਰਭੂ ਦੇ ਨਾਮ ਦੀ ਵੀ ਗੱਲ ਕੀਤੀ ਗਈ ਹੈ। ਜੋ ਨਾਮ ਉਤਮ ਹੈ ਉਸ ਨੂੰ ਅਗਿਆਨੀ ਲੋਕ ਸੁਣਦੇ ਸਮਝਦੇ ਨਹੀ ਸਗੋਂ ਯੱਗ ਅਤੇ ਹਵਨ ਆਦਿਕ ਬ੍ਰਿਥਾ ਕੰਮਾਂ ਵਿਚ ਬੇਤਾਲਾਂ ਦੀ ਤਰ੍ਹਾਂ ਭਟਕਦੇ ਫਿਰਦੇ ਹਨ ।ਸੋ ਇਸ ਤੁਕ ਵਿਚ ਗੁਰੂ ਸਾਹਿਬ ਨੇ ਵੇਦਾਂ ਨੂੰ ਉਤਮ ਨਹੀ ਦਸਿਆ, ਵਾਹਿਗੁਰੂ ਦੇ ਨਾਮ ਨੂੰ ਉਤਮ ਕਥਨ ਕੀਤਾ ਹੈ ।ਵੇਦਾਂ ਦੇ ਪਠਨ ਪਾਠ ਬਾਰੇ ਗੁਰੂ ਨਾਨਕ ਸਾਹਿਬ ਦਾ ਉਪਦੇਸ਼ ਹੈ-

ਬੇਦ ਪਾਠ ਸੰਸਾਰ ਕੀ ਕਾਰ ।। ਪੜ੍ਹਿ ਪੜ੍ਹਿ ਪੰਡਿਤ ਕਰਹਿ ਬੀਚਾਰ ।।
ਬਿਨੁ ਬੂਝੇ ਸਭ ਹੋਇ ਖੁਆਰ ।।

(ਵਾਰ, ਸੂਹੀ ਮ: ੧, ੭੯੧)

# (੨) ਜ਼ਾਤ-ਪਾਤ (ਜਾਤੀ ਵਰਣ)

ਹਿੰਦੂ ਮੱਤ ਜ਼ਾਤ-ਪਾਤ ਤੇ ਵਰਣ ਵੰਡ ਵਿਚ ਭਾਰੀ ਯਕੀਨ ਰੱਖਦਾ ਹੈ ।ਇਸ ਦੇ ਉਲਟ ਸਿੱਖ ਧਰਮ ਵਿਚ ਇਸ ਲਈ ਕੋਈ ਥਾਂ ਹੀ ਨਹੀ ਹੈ ।ਹੇਠਾਂ ਹਿੰਦੂ ਧਰਮ ਦੀਆਂ ਪੁਸਤਕਾਂ ਵਿਚੋਂ ਇਸ ਪ੍ਰਥਾਇ ਕੁਝ ਹਵਾਲੇ ਦਿਤੇ ਜਾਂਦੇ ਹਨ, ਜਿਸ ਤੋਂ ਪਤਾ ਲਗਦਾ ਹੈ ਕਿ ਇਸ ਜ਼ਾਤ-ਪਾਤ ਦੀ ਵਰਨ-ਵੰਡ ਨੇ ਸਮਾਜ

ਦੀ ਕੀ ਦੁਰਦਸ਼ਾ ਕੀਤੀ ਹੈ ।

ਜਗਤ ਵਿਚ ਜਿਤਨਾ ਧਨ ਹੈ ਸਭ ਬ੍ਰਾਹਮਣ ਦਾ ਹੈ, ਬ੍ਰਹਮਾ ਦੇ ਮੂੰਹ ਤੋਂ ਪੈਦਾ ਹੋਣ ਕਰਕੇ ਸਭ ਕੁਝ ਗ੍ਰਹਿਣ ਕਰਨੇ ਯੋਗਯ ਬ੍ਰਾਹਮਣ ਹੈ, ਬ੍ਰਾਹਮਣ ਜੋ ਦੂਸਰੇ ਦਾ ਅੰਨ ਖਾਂਦਾ ਹੈ, ਕਪੜਾ ਪਹਿਨਦਾ ਹੈ, ਜਾਂ ਕਿਸੇ ਦੀਆਂ ਚੀਜ਼ਾਂ ਦੂਸਰੇ ਨੂੰ ਦੇ ਦਿੰਦਾ ਹੈ, ਇਸ ਤੋਂ ਇਹ ਭਾਵ ਨਾ ਸਮਝੋ ਕਿ ਬ੍ਰਾਹਮਣ ਕਿਸੇ ਦੀ ਵਸਤੂ ਵਰਤਦਾ ਹੈ, ਨਹੀਂ ਇਹ ਜੋ ਕੁਝ ਸੰਸਾਰ ਵਿਚ ਹੈ, ਸਭ ਬ੍ਰਾਹਮਣ ਦਾ ਹੀ ਹੈ ।

(ਮਨੂ ਅ ੧, ਸਲੋਕ ੧੦੦ ਅਰ ੧੦੧)

ਜੇ ਰਾਜੇ ਨੂੰ ਦੱਬਿਆ ਹੋਇਆ ਖਜ਼ਾਨਾ ਮਿਲ ਜਾਵੇ, ਤਾਂ ਉਸ ਵਿਚੋਂ ਅੱਧਾ ਆਪ ਰੱਖੇ ਅਤੇ ਅੱਧਾ ਬ੍ਰਾਹਮਣ ਨੂੰ ਦੇਵੇ ।

(ਮਨੂ ਅ, ਸ: ੬)

ਮੂਰਖ ਹੋਵੇ ਭਾਵੇਂ ਪੜ੍ਹਿਆ ਹੋਵੇ, ਬ੍ਰਾਹਮਣ ਵੱਡਾ ਦੇਵਤਾ ਹੈ, ਜਿਸ ਤਰ੍ਹਾਂ ਮੰਤ੍ਰਾਂ ਨਾਲ ਸੰਸਕਾਰ ਕੀਤਾ ਹੋਯਾ, ਚਾਹੇ ਬਿਨਾਂ ਮੰਤ੍ਰਾਂ ਹੀ ਅਗਨੀ-ਦੇਵਤਾ ਹੈ ।

(ਮਨੂ ਅ ੯, ਸ: ੩੪੭)

ਬ੍ਰਾਹਮਣ ਜੇ ਚੋਰੀ ਕਰੇ, ਤਾਂ ਰਾਜਾ ਉਸ ਨੂੰ ਸਜ਼ਾ ਨ ਦੇਵੇ, ਕਿਉਂਕਿ ਰਾਜੇ ਦੀ ਹੀ ਨਲਾਇਕੀ ਕਰਕੇ ਬ੍ਰਾਹਮਣ ਭੁੱਖਾ ਹੋਕੇ ਚੋਰੀ ਕਰਦਾ ਹੈ ।

(ਮੰਨੂ ਅ ੧੧, ਸ਼: ੨੨)

ਬ੍ਰਾਹਮਣ ਬਦ-ਚਲਨ ਭੀ ਪੂਜਨੇ ਯੋਗ ਹੈ, ਸ਼ੂਦ੍ਰ ਜਿਤੇਂਦ੍ਰੀ ਭੀ ਪੂਜਨੇ ਲਾਇਕ ਨਹੀਂ, ਕੌਣ ਖੱਟਰ ਗਊ ਨੂੰ ਛੱਡ ਕੇ ਸੁਸ਼ੀਲ ਗਧੀ ਨੂੰ ਚੋਂਦਾ ਹੈ ?

(ਪਰਾਸਰ ਸੰਹਿਤਾ, ਅ: ੬)

ਖੇਤੀ ਕਰਨ ਵਾਲਾ ਬ੍ਰਾਹਮਣ ਜਿਤਨੀ ਜ਼ਮੀਨ ਚਾਹੇ ਵਾਹ ਲਵੇ ਅਤੇ ਕਿਸੇ ਨੂੰ ਮੁਆਮਲਾ ਮਸੂਲ ਕੁਛ ਨਾ ਦੇਵੇ, ਕਿਉਂਕਿ ਸਭ ਚੀਜ਼ਾਂ ਦਾ ਮਾਲਕ ਬ੍ਰਾਹਮਣ ਹੀ ਹੈ ।

(ਬ੍ਰਿਹਤ ਪਰਾਸਰ ਸੰਹਿਤਾ, ਅ: ੩)

ਬ੍ਰਾਹਮਣ ਵੇਦ ਵਿਰੁੱਧ ਕਰਮ ਕਰ ਕੇ ਭੀ ਦੋਸ਼ੀ ਨਹੀਂ ਹੁੰਦਾ । ਜਿਸ ਤਰ੍ਹਾਂ ਅਗਨੀ ਸਭ ਪਦਾਰਥਾਂ ਨੂੰ ਭਸਮ ਕਰਦੀ ਹੋਈ ਅਤੇ ਇਸਤ੍ਰੀ ਯਾਰ ਨਾਲ ਸੰਭੋਗ ਕਰ ਕੇ ਭੀ ਦੂਸ਼ਿਤ ਨਹੀਂ ਹੁੰਦੀ।

(ਬ੍ਰਿਹਤ ਪਰਾਸਰ ਸੰਹਿਤਾ, ਅ: ੨, ਅਤੇ ਦੇਖੋ ! ਅਤ੍ਰਿ ਸੰਹਿਤਾ)

ਹੁਣ ਬ੍ਰਾਹਮਣ ਦੇ ਮੁਕਾਬਲੇ ਵਿਚ ਸ਼ੂਦ੍ਰ ਦੀ ਦੁਰਦਸ਼ਾ ਦੇਖੋ :

ਸ਼ੂਦਰ ਦੇ ਰਾਜ ਵਿਚ ਨਹੀਂ ਵਸਣਾ ਚਾਹੀਏ ।

(ਮਨੂ ਅ: ੪, ਸ਼: ੬੦)

ਸ਼ੂਦ੍ਰ ਨੂੰ ਮਤਿ ਨ ਦੇਵੋ, ਹੋਮ ਤੋਂ ਬਚਿਆ ਹੋਇਆ ਅੰਨ ਨ ਦੇਵੇ, ਅਤੇ ਸ਼ੂਦ੍ਰ ਨੂੰ ਧਰਮ ਦਾ ਉਪਦੇਸ਼ ਨਾ ਕਰੇ ।

(ਮਨੂ ਅ: ੪ ਸ਼ : ੮੦)

ਪੈਰਾਂ ਤੋਂ ਜੰਮਿਆ ਹੋਇਆ ਸ਼ੂਦ੍ਰ ਜੇ ਬ੍ਰਾਹਮਣ ਛਤ੍ਰੀ ਵੈਸ਼ ਨੂੰ ਕਠੋਰ ਬਾਣੀ ਬੋਲੇ, ਤਾਂ ਰਾਜਾ ਉਸ ਦੀ ਜੀਭ ਕਟਵਾ ਦੇਵੇ ।

(ਮਨੂ ਅ: ੮, ਸ਼: ੨੭੦)

ਜੇ ਸ਼ੂਦ੍ਰ ਦਿਜਾਤੀਆਂ ਨੂੰ ਨਾਉਂ ਲੈ ਕੇ ਸਖਤੀ ਨਾਲ ਬੁਲਾਵੇ, ਤਾਂ ਉਸ ਦੇ ਮੂੰਹ ਵਿਚ ਦਸ ਉਂਗਲਾਂ

ਲੰਮਾ ਲੋਹੇ ਦਾ ਕਿੱਲਾ ਅੱਗ ਵਰਗਾ ਲਾਲ ਕਰ ਕੇ ਠੋਕ ਦੇਵੇ । ਜੋ ਸ਼ੂਦ੍ਰ ਅਭਿਮਾਨ ਕਰ ਕੇ ਬ੍ਰਾਹਮਣ ਨੂੰ ਧਰਮ ਦਾ ਉਪਦੇਸ਼ ਕਰੇ, ਤਾਂ ਰਾਜਾ ਉਸ ਦੇ ਮੂੰਹ ਅਤੇ ਕੰਨਾਂ ਵਿਚ ਤੱਤਾ ਤੇਲ ਪਵਾ ਦੇਵੇ।

(ਮਨੂ ਅ: ੮, ਸ਼: ੨੭੯)

ਸਮਰੱਥ ਹੋ ਕੇ ਭੀ ਸ਼ੂਦ੍ਰ ਧਨ ਜਮਾ ਨਾ ਕਰੇ, ਕਿਉਂਕਿ ਸ਼ੂਦ੍ਰ ਧਨੀ ਹੋ ਕੇ ਬ੍ਰਾਹਮਣਾਂ ਨੂੰ ਦੁਖ ਦੇਣ ਲੱਗ ਜਾਂਦਾ ਹੈ ।

ਸ਼ੂਦ੍ਰ ਦਾ ਅੰਨ ਲਹੂ ਦੇ ਬਰਾਬਰ ਹੈ, ਅਤੇ ਜੇ ਸ਼ੂਦ੍ਰ ਦਾ ਅੰਨ ਪੇਟ ਵਿਚ ਹੁੰਦਿਆਂ ਭੋਗ ਕਰੇ, ਤਾਂ ਜੋ ਔਲਾਦ ਪੈਦਾ ਹੋਊ ਉਹ ਸ਼ੂਦ੍ਰ ਹੀ ਸਮਝੀ ਜਾਊ ।

(ਲਘੂ ਅਤ੍ਰਿ ਸੰਹਿਤਾ, ਅ: ੫)

ਜੋ ਸ਼ੂਦ੍ਰ ਜਪ ਹੋਮ ਕਰੇ ਰਾਜਾ ਉਸ ਨੂੰ ਮਰਵਾ ਦੇਵੇ । (ਅਤ੍ਰਿ ਸੰਹਿਤਾ)

ਏਸੇ ਤਾਲੀਮ ਦਾ ਅਸਰ ਸ੍ਰੀ ਰਾਮਚੰਦਰ ਜੀ ਦੇ ਚਿੱਤ ਪਰ ਐਸਾ ਹੋਇਆ ਕਿ ਇਕ ਤਪ ਕਰਦੇ ਹੋਏ ਸ਼ੂਦ੍ਰ ਨੂੰ ਮਾਰ ਦਿੱਤਾ, ਜਿਸ ਦਾ ਪ੍ਰਸੰਗ ਇਸ ਤਰ੍ਹਾਂ ਹੈ :-

ਇਕ ਬ੍ਰਾਹਮਣ ਦਾ ਮੁੰਡਾ ਏਸ ਵਾਸਤੇ ਮਰ ਗਿਆ, ਕਿ ਸ਼ੂਦ੍ਰ ਬਨ ਵਿਚ ਤਪ ਕਰ ਰਿਹਾ ਸੀ, ਰਾਮ ਚੰਦਰ ਜੀ ਨੇ ਬਨ ਵਿਚ ਪਹੁੰਚ ਕੇ ਉਸ ਤਪੀਏ ਸ਼ੂਦ੍ਰ ਨੂੰ ਪੁੱਛਿਆ, ' ਤੂੰ ਕੌਣ ਹੈਂ ? ' ਉਸ ਨੇ ਆਖਿਆ , ' ਹੇ ਰਾਮ ! ਮੈਂ ਸ਼ੰਬੂਕ ਨਾਮਕ ਸ਼ੂਦ੍ਰ ਹਾਂ ਅਤੇ ਸੁਰਗ ਦੀ ਇੱਛਾ ਕਰ ਕੇ ਤਪ ਕਰ ਰਿਹਾ ਹਾਂ । ' ਇਤਨਾ ਸੁਣਦੇ ਹੀ ਰਾਮ ਚੰਦਰ ਜੀ ਨੇ ਮਿਆਨੋਂ ਤਲਵਾਰ ਧੂਹ ਕੇ ਸ਼ੰਬੂਕ ਦਾ ਸਿਰ ਵੱਢ ਸਿਟਿਆ, ਇਸ ਪਰ ਆਕਾਸ਼ ਦੇ ਸਾਰੇ ਦੇਵਤੇ ਆ ਜਮ੍ਹਾ ਹੋਏ ਅਤੇ ਰਾਮ ਚੰਦਰ ਜੀ ਪਰ ਫੁਲ ਬਰਸਾ ਕੇ ਕਹਿਣ ਲਗੇ ' ਹੇ ਰਾਮ ਤੂੰ ਧੰਨ ਹੈਂ, ਤੂੰ ਧੰਨ ਹੈਂ, ਤੈਂ ਇਹ ਦੇਵਤਿਆਂ ਦਾ ਭਾਰੀ ਕੰਮ ਕੀਤਾ ਹੈ ਅਤੇ ਵੱਡਾ ਹੀ ਪੁੰਨ ਖਟਿਆ ਹੈ ਕਿ ਸੁਰਗ ਵਿਚ ਆਉਣ ਦੀ ਇੱਛਾ ਵਾਲੇ ਸ਼ੂਦ੍ਰ ਨੂੰ ਵੱਢਿਆ ਹੈ, ਹੁਣ ਜੋ ਤੇਰੀ ਇੱਛਾ ਹੈ, ਸਾਥੋਂ ਵਰ ਮੰਗ । '

ਰਾਮ ਚੰਦਰ ਜੀ ਨੇ ਆਖਿਆ, ' ਹੇ ਦੇਵਤਿਓ ਜੇ ਤੁਸੀ ਪ੍ਰਸੰਨ ਹੋ, ਤਾਂ ਇਹ ਵਰ ਦਿਓ ਕਿ ਬ੍ਰਾਹਮਣ ਦਾ ਮੁੰਡਾ ਜੀ ਉੱਠੇ । ' ਦੇਵਤਿਆਂ ਨੇ ਕਿਹਾ, ' ਹੇ ਰਾਮ ! ਉਹ ਤਾਂ ਉਦੋਂ ਹੀ ਜਿਉਂਦਾ ਹੋ ਗਿਆ ਹੈ, ਜਦੋਂ ਤੈਂ ਸ਼ੂਦ੍ਰ ਦਾ ਸਿਰ ਵੱਢਿਆ ਸੀ । '

(ਦੇਖੋ ! ਬਾਲਮੀਕ ਰਮਾਇਣ, ਉਤਰ ਕਾਂਡ - ੭੬)

ਜੇ ਸ਼ੂਦ੍ਰ ਪੰਚ ਗਵਯ ਪੀਵੇ ਤਾਂ ਨਰਕ ਨੂੰ ਚਲਿਆ ਜਾਂਦਾ ਹੈ ।

(ਵਿਸ਼ਨੂੰ ਸਿਮਰਤੀ - ਅ: ਪ੪)

ਸ਼ੂਦ੍ਰ ਦਾ ਅੰਨ ਖਾ ਕੇ ਬ੍ਰਾਹਮਣ ਸੱਤ ਜਨਮ ਕੁੱਤਾ ਹੁੰਦਾ ਹੈ, ਨੌ ਜਨਮ ਸੂਰ ਬਣਦਾ ਹੈ, ਅੱਠ ਜਨਮ ਗਿਰਝ ਹੁੰਦਾ ਹੈ ।

(ਬ੍ਰਿਧ ਅਤ੍ਰਿ, ਸੰਹਿਤਾ ਅ: ੫)

ਜੇ ਸ਼ੂਦ੍ਰ ਦਾ ਅੰਨ ਪੇਟ ਵਿਚ ਹੋਵੇ ਅਤੇ ਉਸ ਵੇਲੇ ਬ੍ਰਾਹਮਣ ਮਰ ਜਾਵੇ, ਤਾਂ ਪਿੰਡ ਦਾ ਸੂਰ ਜਾਂ ਕੁੱਤਾ ਬਣਦਾ ਹੈ ।

(ਆਪਸਤੰਬ ਸਿਮਰਤੀ, ਅ: ੨)

ਕਪਿਲਾ ਗਊ ਦਾ ਦੁੱਧ ਪੀਣ ਕਰ ਕੇ ਅਤੇ ਵੇਦ ਦਾ ਅੱਖਰ ਵਿਚਾਰਣ ਨਾਲ ਸ਼ੂਦ੍ਰ ਨੂੰ ਜ਼ਰੂਰ ਨਰਕ ਹੁੰਦਾ ਹੈ ।

(ਪਰਾਸਰ ਸੰਹਿਤਾ, ਅ: ੨)

ਸ਼ੂਦ੍ਰ ਨੂੰ ਅਕਲ ਨਾ ਸਿਖਾਵੇ, ਧਰਮ ਦਾ ਉਪਦੇਸ਼ ਨਾ ਕਰੇ, ਅਤੇ ਬ੍ਰਤ ਆਦਿਕ ਨਾ ਦਸੈ। ਜੋ ਸ਼ੂਦ੍ਰ ਨੂੰ ਇਹ ਗੱਲਾਂ ਸਿਖਾਉਂਦਾ ਹੈ, ਉਹ ਸ਼ੂਦ੍ਰ ਸਮੇਤ ਅਨ੍ਹੇਰ ਘੁੱਪ ਵਿਚ ਜਾ ਪੈਂਦਾ ਹੈ।

(ਵਸ਼ਿਸ਼ਟ ਸੰਹਿਤਾ, ਅ: ੧੮)

ਜ਼ਾਤ-ਪਾਤ ਵਿਰੁਧ ਸਤਿਗੁਰਾਂ ਦੇ ਪਵਿੱਤਰ ਬਚਨ :-

– ਫਕੜ ਜਾਤੀ ਫਕੜੁ ਨਾਉ ॥ ਸਭਨਾ ਜੀਆ ਇਕਾ ਛਾਉ ॥

(ਵਾਰ ਸ੍ਰੀ ਰਾਗ ਮਹਲਾ ੧, ੮੩)

– ਜਾਣਹੁ ਜੋਤਿ ਨ ਪੂਛਹੁ ਜਾਤੀ, ਆਗੈ ਜਾਤਿ ਨ ਹੇ ॥

(ਆਸਾ ਮ: ੧, ੩੪੯)

– ਆਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ,
ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ ॥

(ਵਾਰ ਆਸਾ ਮ: ੧, ੪੬੯)

ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ ॥

(ਪ੍ਰਭਾਤੀ ਮ: ੧, ੧੩੩੦)

– ਆਗੈ ਜਾਤਿ ਰੂਪੁ ਨ ਜਾਇ ॥ ਤੇਹਾ ਹੋਵੈ ਜੇਹੇ ਕਰਮ ਕਮਾਇ ॥

(ਆਸਾ ਮ: ੩, ੩੬੩)

– ਪਤਿਤ ਪਵਿਤ੍ਰ ਲੀਏ ਕਰਿ ਅਪੁਨੇ ਸਗਲ ਕਰਤ ਨਮਸਕਾਰੋ ॥
ਬਰਨੁ ਜਾਤਿ ਕੋਊ ਪੂਛੈ ਨਾਹੀ ਬਾਛਹਿ ਚਰਨ ਰਵਾਰੋ ॥

(ਗੂਜਰੀ ਮ: ੫, ੪੯੮)

– ਗਰਭਵਾਸ ਮਹਿ ਕੁਲੁ ਨਹੀ ਜਾਤੀ ॥ ਬ੍ਰਹਮ ਬਿੰਦੁ ਤੇ ਸਭ ਉਤਪਾਤੀ ॥੧॥
ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ ॥
'ਬਾਮਨ' ਕਹਿ ਕਹਿ ਜਨਮੁ ਮਤ ਖੋਏ ॥੧॥ ਰਹਾਉ ॥
ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥
ਤਉ ਆਨ ਬਾਟ ਕਾਹੇ ਨਹੀ ਆਇਆ ॥੨॥
ਤੁਮ ਕਤ ਬ੍ਰਾਹਮਣ, ਹਮ ਕਤ ਸੂਦ ॥
ਹਮ ਕਤ ਲੋਹੂ ਤੁਮ ਕਤ ਦੂਧ ॥੩॥ (ਗਉੜੀ ਕਬੀਰ ਜੀ, ੩੨੪)
– ਹਿੰਦੂ ਤੁਰਕ ਕੋਊ ਰਾਫਜ਼ੀ ਇਮਾਮ ਸਾਫੀ
ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ..........

(ਅਕਾਲ ਉਸਤਤਿ ਪਾ: ੧੦)

ਜਦੋਂ ਕਲਗੀਧਰ ਪਾਤਸ਼ਾਹ ਨੇ ਖੰਡੇ ਬਾਟੇ ਦਾ ਅੰਮ੍ਰਿਤ ਛਕਾ ਕੇ ਜਾਤ-ਪਾਤ ਦੇ ਵਖੇਵੇਂ ਦੂਰ ਕਰ ਕੇ ਸਭ ਨੂੰ ਖਾਲਸਾ ਸਜਾ ਦਿਤਾ, ਤਾਂ ਪਹਾੜੀ ਰਾਜੇ ਬਹੁਤ ਔਖੇ ਹੋਏ। ਜਦੋਂ ਗੁਰੂ ਸਾਹਿਬ ਨੇ ਪਹਾੜੀ ਰਾਜਿਆਂ ਨੂੰ ਸਿੰਘ ਸਜਣ ਦਾ ਉਪਦੇਸ਼ ਕੀਤਾ, ਤਾਂ ਪਹਾੜੀ ਰਾਜਿਆਂ ਨੇ ਇਹ ਗੱਲ ਕਹੀ ਕਿ ਅਸੀਂ ਅੰਮ੍ਰਿਤ ਛਕਣ ਲਈ ਤਿਆਰ ਹਾਂ, ਪਰ ਜੇ ਇਹ ਅੰਮ੍ਰਿਤ ਦਾ ਬਾਟਾ ਨੀਵੀਆਂ ਜਾਤਾਂ ਦੇ ਲੋਕਾਂ ਲਈ ਵੱਖਰਾ ਹੋਵੇ ਤੇ ਸਾਡੇ

ਲਈ ਵੱਖਰਾ । ਤਾਂ ਗੁਰੂ ਸਾਹਿਬ ਨੇ ਉੱਤਰ ਦਿੱਤਾ ਕਿ ਅੰਮ੍ਰਿਤ ਛਕਾਉਣਾ ਹੀ ਇਸ ਲਈ ਹੈ ਕਿ ਜਾਤ-ਪਾਤ ਦਾ ਭਿੰਨ-ਭੇਦ ਖਤਮ ਹੋ ਜਾਏ ਜੇ ਬਾਟਾ ਵੱਖਰਾ ਤਿਆਰ ਕੀਤਾ ਤਾ ਫਿਰ ਅੰਮ੍ਰਿਤ ਛਕਾਉਣ ਦਾ ਮਨੋਰਥ ਕੀ ਰਹਿ ਗਿਆ ।

ਸੋ ਸਿੱਖ ਧਰਮ ਵਿਚ ਜਾਤ-ਪਾਤ ਵਰਨ-ਵੰਡ ਲਈ ਕੋਈ ਥਾਂ ਨਹੀ ਹੈ ।

# (੩) ਅਵਤਾਰ

ਹਿੰਦੂ ਮੱਤ ਵਿਚ ਅਵਤਾਰਾਂ ਨੂੰ ਈਸ਼ਵਰ ਮੰਨ ਕੇ ਉਪਾਸ਼ਨਾ ਕੀਤੀ ਜਾਂਦੀ ਹੈ ਪਰ ਸਿੱਖ ਧਰਮ ਅਵਤਾਰ ਵਾਦ ਨੂੰ ਨਹੀ ਮੰਨਦਾ । ਸਿੱਖ ਧਰਮ ਦਾ ਉਪਦੇਸ਼ ਤਾਂ ਇਹ ਹੈ ਕਿ ਅਕਾਲ-ਪੁਰਖ ਅਜੂਨੀ ਹੈ, ਉਹ ਜਨਮ ਮਰਨ ਤੋਂ ਰਹਿਤ ਹੈ ਇਸ ਲਈ ਉਪਾਸ਼ਨਾ ਕੇਵਲ ਅਕਾਲ ਪੁਰਖ ਦੀ ਹੀ ਹੋ ਸਕਦੀ ਹੈ । ਹੇਠਲੇ ਪ੍ਰਮਾਣਾਂ ਤੋਂ ਸਿੱਖੀ ਦਾ ਇਹ ਸਿਧਾਂਤ ਨਿਸ਼ਚੇ ਹੁੰਦਾ ਹੈ :-

– ਅਵਤਾਰ ਨ ਜਾਨਹਿ ਅੰਤੁ ॥ ਪਰਮੇਸਰੁ ਪਾਰਬ੍ਰਹਮ ਬੇਅੰਤੁ ॥

(ਰਾਮਕਲੀ ਮ: ੩, ੮੯੪)

– ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ ॥

(ਭੈਰਉ ਮ: ੫, ੧੧੩੬)

ਤਿਨ – ਭੀ ਅੰਤੁ ਨ ਪਾਇਆ ਤਾ ਕਾ, ਕਿਆ ਕਹਿ ਆਖਿ ਵੀਚਾਰੀ ॥੭॥

(ਆਸਾ ਮ: ੩, ੪੨੩)

– ਦਸ ਅਉਤਾਰ ਰਾਜੇ ਹੋਇ ਵਰਤੇ ਮਹਾਦੇਵ ਅਉਧੂਤਾ ॥<br>ਤਿਨ੍ ਭੀ ਅੰਤੁ ਨ ਪਾਇਓ ਤੇਰਾ ਲਾਇ ਥਕੇ ਬਿਭੂਤਾ ॥

(ਸੂਹੀ ਮ: ੫, ੭੪੭)

– ਬਿਨ ਕਰਤਾਰ ਨ ਕਿਰਤਮ ਮਾਨੋ ॥<br>ਆਦਿ ਅਜੋਨਿ ਅਜੈ ਅਬਿਨਾਸੀ ਤਿਹ ਪਰਮੇਸਰ ਜਾਨੋ ॥੧॥

(ਰਾਗੁ ਕਲਿਆਨ ਪਾ: ੧੦)

– ਅੰਤ ਮਰੇ ਪਛੁਤਾਇ ਪ੍ਰਿਥੀ ਪਰ ਜੇ ਜਗ ਮੈਂ ਅਵਤਾਰ ਕਹਾਏ ॥<br>ਰੇ ਮਨ, ਲੈਲ ਇਕੇਲ ਹੀ ਕਾਲ ਕੇ ਲਾਗਤ ਕਾਹਿ ਨ ਪਾਇਨ ਧਾਏ ॥

(੩੩ ਸਵਯੇ ਪਾ: ੧੦)

ਕਈ ਗੁਰਬਾਣੀ ਦੇ ਅਰਥਾਂ ਤੋਂ ਅਣਜਾਣ ਹਿੰਦੂ ਸਿੱਖਾਂ ਨੂੰ ਇਹ ਟਪਲਾ ਲਾਉਂਦੇ ਹਨ ਕਿ ਗੁਰੂ ਗਰੰਥ ਸਾਹਿਬ ਵਿਚ ਰਾਮ, ਕ੍ਰਿਸ਼ਨ, ਦਮੋਦਰ ਆਦਿ ਅਵਤਾਰਾਂ ਦੇ ਨਾਮ ਵਰਤ ਕੇ ਮਹਿਮਾ ਗਾਈ ਗਈ ਹੈ, ਜਿਵੇਂ ਕਿ ਉਹ ਹੇਠ ਲਿਖੇ ਸ਼ਬਦ ਦਾ ਹਵਾਲਾ ਦਿੰਦੇ ਹਨ -

ਮਧੁਸੂਦਨ ਦਾਮੋਦਰ ਸੁਆਮੀ,<br>ਰਿਖੀਕੇਸ ਗੋਵਰਧਨਧਾਰੀ ਮੁਰਲੀ ਮਨੋਹਰ ਹਰਿ ਰੰਗਾ ॥੧॥<br>ਮੋਹਨ ਮਾਧਵ ਕ੍ਰਿਸਨ ਮੁਰਾਰੇ ॥ ਜਗਦੀਸੁਰ ਹਰਿ ਜੀਉ ਅਸੁਰ ਸੰਘਾਰੇ ॥<br>ਜਗਜੀਵਨ ਅਬਿਨਾਸੀ ਠਾਕੁਰ ਘਟ ਘਟ ਵਾਸੀ ਹੈ ਸੰਗਾ ॥੨॥<br>ਧਰਣੀਧਰ ਈਸ ਨਰਸਿੰਘ ਨਾਰਾਇਣ ॥ ਦਾੜਾ ਅਗ੍ਰੇ ਪ੍ਰਿਥਮਿ ਧਰਾਇਣ ॥

**ਬਾਵਨ ਰੂਪ ਕੀਆ ਤੁਧੁ ਕਰਤੇ......... ।। (੧੦੮੨)**

ਪਰ ਉਹ ਹਿੰਦੂ ਭਾਈ ਇਹ ਭੁੱਲ ਜਾਂਦੇ ਹਨ ਕਿ ਇਸੇ ਸ਼ਬਦ ਦੇ ਅਖੀਰ ਵਿਚ ਗੁਰੂ ਅਰਜਨ ਸਾਹਿਬ ਆਪਣਾ ਮਤ ਪ੍ਰਗਟ ਕਰਦੇ ਹੋਏ ਫੁਰਮਾਉਂਦੇ ਹਨ :-

**ਕਿਰਤਮ ਨਾਮ ਕਥੇ ਤੇਰੇ ਜਿਹਬਾ ।। ਸਤਿ ਨਾਮੁ ਤੇਰਾ ਪਰਾ ਪੂਰਬਲਾ ।।**

ਮਹਾਰਾਜ ਕਥਨ ਕਰਦੇ ਹਨ ਕਿ ਹੇ ਅਕਾਲ-ਪੁਰਖ ! ਉਪਰ ਲਿਖੇ ਤੇਰੇ ਕ੍ਰਿਤਿਮ ਨਾਮ ਕਲਪ ਕੇ ਲੋਕ ਆਪਣੀ ਬੁੱਧੀ ਅਤੇ ਨਿਸਚਯ ਅਨੁਸਾਰ ਕਥਨ ਕਰਦੇ ਹਨ ਪਰ ਇਹ ਤੇਰੇ ਅਸਲ ਨਾਮ ਨਹੀਂ, ਤੇਰਾ ਆਦਿ ਅਤੇ ਸ਼ਰੋਮਣੀ ਨਾਮ ' ਸਤਯ ' ਹੈ । ਜਿਸ ਦਾ ਅਰਥ ਹੈ ਕਿ ਹਰ ਸਮੇਂ ਵਿਚ ਇਕ ਰਸ ਹੋਣ ਵਾਲਾ। ਜਿਸਦੀ ਵਿਆਖਿਆ ਗੁਰੂ ਨਾਨਕ ਸਾਹਿਬ ਨੇ ਇਸ ਤਰ੍ਹਾਂ ਕੀਤੀ ਹੈ-

**ਆਦਿ ਸਚੁ ਜੁਗਾਦਿ ਸਚੁ ।। ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ।।**

ਗੁਰਬਾਣੀ ਵਿਚ ਅਨੇਕ ਨਾਮ ਅਜਿਹੇ ਭੀ ਹਨ, ਜੋ ਖਾਸ ਖਾਸ ਅਵਤਾਰਾਂ ਅਤੇ ਦੇਵਤਿਆਂ ਨਾਲ ਸੰਬੰਧ ਰੱਖਦੇ ਹਨ ਪਰ ਉਹੀ ਨਾਮ ਅਨੇਕ ਥਾਵਾਂ ਤੇ ਗੁਰੂ ਸਾਹਿਬ ਨੇ ਵਾਹਿਗੁਰੂ ਅਰਥ ਵਿਚ ਵੀ ਵਰਤੇ ਹਨ । ਇਸ ਅਰਥ ਭੇਦ ਨੂੰ ਨਾ ਸਮਝਣ ਕਰ ਕੇ ਹੀ ਅਗਿਆਨੀ ਲੋਕ ਗੁਰਬਾਣੀ ਦੇ ਤੱਤ ਤੋਂ ਖਾਲੀ ਰਹਿੰਦੇ ਹਨ । ਹੇਠ ਲਿਖੀਆਂ ਤੁਕਾਂ ਵਿਚ ਰਾਮ, ਮਹੇਸ਼, ਬ੍ਰਹਮਾ, ਬਿਸ਼ਨ ਆਦਿ ਸ਼ਬਦ, ਅਵਤਾਰ ਤੇ ਦੇਵਤਿਆਂ ਲਈ ਹਨ ।

- **ਨਾਨਕ ਨਿਰਭਉ ਨਿਰੰਕਾਰੁ ਹੋਰਿ ਕੇਤੇ ਰਾਮ ਰਵਾਲ ।। (੪੬੪)**
- **ਰੋਵੈ ਰਾਮੁ ਨਿਕਾਲਾ ਭਇਆ ।। (੯੫੩)**
- **ਬ੍ਰਹਮਾ ਬਿਸਨੁ ਮਹਾਦੇਉ ਤ੍ਰੈ ਗੁਣ ਰੋਗੀ.... ।। (੭੩੫)**

ਪ੍ਰੰਤੂ ਹੇਠ ਲਿਖੀਆਂ ਤੁਕਾਂ ਵਿਚ ' ਰਾਮ ' ਪਦ ਵਾਹਿਗੁਰੂ ਦੇ ਅਰਥਾਂ ਵਿਚ ਵਰਤਿਆ ਗਿਆ ਹੈ ।

- **ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ।। ਰਾਮ ਬਿਨਾ ਕੋ ਬੋਲੈ ਰੇ ।। (੯੮੮)**
- **ਰਮਤ ਰਾਮੁ ਸਭ ਰਹਿਓ ਸਮਾਇ ।। (੮੬੫)**

# (੪) ਦੇਵੀ ਦੇਵਤਾ

ਹਿੰਦੂ ਮੱਤ ਵਿਚ ਦੇਵੀ ਅਤੇ ਦੇਵਤਿਆਂ ਨੂੰ ਵਰ ਦੇਣ ਵਾਲੇ ਮੰਨ ਕੇ ਉਨ੍ਹਾਂ ਦੀ ਉਪਾਸ਼ਨਾ ਕੀਤੀ ਹੈ ਅਤੇ ਦੇਵੀ ਦੇਵਤਿਆਂ ਦੇ ਇਤਨੇ ਭੇਦ ਕਲਪੇ ਹੋਏ ਹਨ ਕਿ ਕੋਈ ਵਿਦਵਾਨ ਹਿੰਦੂ ਭੀ ਪੂਰੀ ਪੂਰੀ ਗਿਣਤੀ ਕਰਕੇ ਨਹੀ ਦੱਸ ਸਕਦਾ ਕਿ ਕਿਤਨੇ ਦੇਵੀ ਦੇਵਤੇ ਹਨ । ਪਰੰਤੂ ਸਿੱਖ ਧਰਮ ਵਿਚ ਦੇਵੀ ਦੇਵਤਿਆਂ ਦੀ ਪੂਜਾ ਦਾ ਨਿਸ਼ੇਧ ਕੀਤਾ ਗਿਆ ਹੈ । ਕੇਵਲ ਅਕਾਲ-ਪੁਰਖ ਦੀ ਪੂਜਾ ਤੇ ਸਿਮਰਨ ਹੀ ਦ੍ਰਿੜ ਕਰਵਾਇਆ ਗਿਆ ਹੈ । ਜਿਵੇਂ ਕਿ ਗੁਰਬਾਣੀ ਦੇ ਹੇਠਲੇ ਪ੍ਰਮਾਣਾਂ ਤੋਂ ਸਪਸ਼ਟ ਹੈ:-

- **ਮਾਇਆ ਮੋਹੇ ਦੇਵੀ ਸਭਿ ਦੇਵਾ।।**

(ਗਉੜੀ ਮ: ੧, ੨੨੭)

- **ਭਰਮੇ ਸੁਰਿ ਨਰ ਦੇਵੀ ਦੇਵਾ ।।**

(ਗਉੜੀ ਮ: ੫, ੨੫੮)

– ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ ॥

(ਸੋਰਠਿ ਮ: ੧, ੬੩੭)

ਜਿਨਿ ਕੀਏ ਤਿਸਹਿ ਨ ਚੇਤਹਿ ਬਪੁੜੇ, ਹਰਿ ਗੁਰਮੁਖਿ ਸੋਝੀ ਪਾਈ ॥

(ਸੂਹੀ ਮ: ੪, ੭੩੫)

– ਕੋਟਿ ਦੇਵੀ ਜਾਕਉ ਸੇਵਹਿ, ਲਖਿਮੀ ਅਨਿਕ ਭਾਂਤ ॥
ਗੁਪਤ ਪ੍ਰਗਟ ਜਾਕਉ ਅਰਾਧਹਿ, ਪਉਣ ਪਾਣੀ ਦਿਨਸੁ ਰਾਤਿ ॥

(ਆਸਾ ਛੰਤ ਮ: ੫, ੪੫੫)

– ਬ੍ਰਹਮਾ ਬਿਸਨੁ ਮਹੇਸੁ ਨ ਕੋਈ ॥ ਅਵਰੁ ਨ ਦੀਸੈ ਏਕੋ ਸੋਈ ॥

(ਮਾਰੂ ਮ: ੧, ੧੦੩੫)

– ਕੋਟਿ ਸੂਰ ਜਾ ਕੈ ਪਰਗਾਸ ॥ ਕੋਟਿ ਮਹਾਦੇਵ ਅਰੁ ਕਬਿਲਾਸ ॥
ਦੁਰਗਾ ਕੋਟਿ ਜਾ ਕੈ ਮਰਦਨੁ ਕਰੈ ॥ ਬ੍ਰਹਮਾ ਕੋਟਿ ਬੇਦ ਉਚਰੈ ॥੧॥
ਜਉ ਜਾਚਉ ਤਉ ਕੇਵਲ ਰਾਮ ॥ ਆਨ ਦੇਵ ਸਿਉ ਨਾਹੀ ਕਾਮ ॥੧॥ ਰਹਾਉ ॥

(ਭੈਰਉ ਕਬੀਰ ਜੀ, ੧੧੬੨)

– ਮਹਿਮਾ ਨ ਜਾਨਹਿ ਬੇਦ ॥ ਬ੍ਰਹਮੇ ਨਹੀ ਜਾਨਹਿ ਭੇਦ ॥ ........
– ਸੰਕਰਾ ਨਹੀ ਜਾਨਹਿ ਭੇਵ ॥ ਖੋਜਤ ਹਾਰੇ ਦੇਵ ॥
ਦੇਵੀਆ ਨਹੀ ਜਾਨੈ ਮਰਮ, ਸਭ ਊਪਰਿ ਅਲਖ ਪਾਰਬ੍ਰਹਮ ॥

(ਰਾਮਕਲੀ ਮ: ੫ ੮੯੪)

ਗੁਰੂ ਕਾ ਸਿੱਖ ਮਟ, ਬੁਤ, ਤੀਰਥ, ਦੇਵੀ ਦੇਵਤਾ, ਬਰਤ, ਪੂਜਾ, ਮੰਤ੍ਰ ਜੰਤ੍ਰ, ਪੀਰ ਬ੍ਰਾਹਮਣ, ਤਰਪਣ, ਗਾਯਤ੍ਰੀ ਕਿਤੇ ਵੱਲ ਚਿੱਤ ਦੇਵੈ ਨਹੀ ॥

(ਰਹਿਤਨਾਮਾ ਭਾਈ ਦਯਾ ਸਿੰਘ ਜੀ)

ਤੂ ਕਹੀਅਤ ਹੀ ਆਦਿ ਭਵਾਨੀ ॥ ਮੁਕਤਿ ਕੀ ਬਰੀਆ ਕਹਾ ਛਪਾਨੀ ॥੪॥

(ਗੋਂਡ ਨਾਮ ਦੇਵ ਜੀ, ੮੭੪)

ਭਾਈ ਗੁਰਦਾਸ ਜੀ ਗੁਰਸਿੱਖਾਂ ਨੂੰ ਪ੍ਰਭੂ ਉਪਾਸ਼ਨਾ ਦਾ ਉਪਦੇਸ਼ ਦਿੰਦੇ ਹੋਏ ਦੇਵੀ ਦੇਵਤਾ ਦੇ ਪੂਜਣ ਦਾ ਨਿਸ਼ੇਧ ਕਰਦੇ ਹਨ :-

ਜੈਸੇ ਪਤਿਬ੍ਰਤਾ ਪਰ ਪੁਰਖੈਂ ਨ ਦੇਖਯੋ ਚਾਹੇ
ਪੂਰਨ ਪਤਿਬ੍ਰਤਾ ਕੋ ਪਤਿ ਹੀ ਮੇਂ ਧਯਾਨ ਹੈ ॥
ਸਰ ਸਰਿਤਾ ਸਮੁਦ੍ਰ ਚਾਤ੍ਰਿਕ ਨ ਚਾਹੇ ਕਾਹੂੰ ॥
ਆਸ ਘਨ ਬੂੰਦ ਪ੍ਰਿਯ ਪ੍ਰਿਯ ਗੁਨ ਗਾਨ ਹੈ ॥
ਦਿਨ ਕਰ ਓਰ ਭੋਰ ਚਾਹਤ ਨਹੀਂ ਚਕੋਰ
ਮਨ ਬਚ ਕ੍ਰਮ ਹਿਮਕਰ ਪ੍ਰਿਯ ਪ੍ਰਾਨ ਹੈ ॥
ਤੈਸੇ ਗੁਰ ਸਿੱਖ ਆਨ ਦੇਵ ਸੇਵ ਰਹਿਤ
ਪੈ ਸਹਿਜ ਸੁਭਾਵ ਨ ਅਵਗਯਾ ਅਭਿਮਾਨ ਹੈ ॥

ਇਸੇ ਤਰ੍ਹਾਂ ਇਕ ਹੋਰ ਕਬਿਤ ਦੇ ਅਖੀਰ ਵਿਚ ਭਾਈ ਸਾਹਿਬ ਦਸਦੇ ਹਨ :

**ਗੁਰਸਿੱਖ ਹੋਇ ਆਨ ਦੇਵ ਸੇਵ ਟੇਵ ਗਹੇ**
**ਸਹੇ ਜਮਦੰਡ ਧ੍ਰਿਗ ਜੀਵਨ ਸੰਸਾਰ ਹੈ ।। (੪੪੭)**

ਕਈ ਹਿੰਦੂ ਇਹ ਕਹਿ ਕੇ ਸਿੱਖਾਂ ਨੂੰ ਟਪਲਾ ਲਾਉਂਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਨੈਣਾ ਦੇਵੀ ਦੇ ਪਹਾੜ ਤੇ ਦੇਵੀ ਪ੍ਰਗਟ ਕਰ ਕੇ ਅਰਾਧਨਾ ਕੀਤੀ ਸੀ । ਉਹਨਾਂ ਭੁਲੜ ਲੋਕਾਂ ਨੂੰ ਇਹ ਨਹੀ ਪਤਾ ਕਿ ਇਸ ਦੇਵੀ-ਪੂਜਾ ਦੇ ਭਰਮ ਜਾਲ ਤੇ ਪਖੰਡ ਦਾ ਪਰਦਾ ਫਾਸ਼ ਕਰਨ ਲਈ ਹੀ ਗੁਰੂ ਜੀ ਨੇ ਇਹ ਕੌਤਕ ਰਚਿਆ ਸੀ । ਜਦੋਂ ਸਾਰੀ ਸਮਗਰੀ ਇੱਕਠੀ ਕਰਨ ਤੇ ਵੀ ਪੰਡਿਤ ਡਰਦਾ ਮਾਰਿਆ ਨੱਠ ਗਿਆ, ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਸਾਰੀ ਸਮਗਰੀ ਅੱਗ ਵਿਚ ਪਾ ਕੇ ਸ੍ਰੀ ਸਾਹਿਬ (ਤਲਵਾਰ) ਹੱਥ ਵਿਚ ਲੈ ਕੇ ਇੱਕਠੇ ਹੋਏ ਲੋਕਾਂ ਨੂੰ ਕਿਹਾ, ਕਿ ਕਿਸੇ ਵਹਿਮ ਭਰਮ ਵਿਚ ਪੈਣ ਦੀ ਲੋੜ ਨਹੀ । ਦੇਵੀ ਦੀ ਕੋਈ ਸ਼ਕਤੀ ਨਹੀ, ਅਸਲ ਦੇਵੀ ਤਾਂ ਇਹ ਤਲਵਾਰ ਹੀ ਹੈ ਜੋ ਸ਼ਕਤੀ ਦੀ ਪ੍ਰਤੀਕ ਹੈ ।

ਇਸ ਉਪਰੋਕਤ ਘਟਨਾ ਦੇ ਅਸਲ ਪੱਖ ਨੂੰ ਲੁਕਾ ਕੇ ਹਿੰਦੂਆਂ ਵਲੋਂ ਗੁਰੂ ਗੋਬਿੰਦ ਸਿੰਘ ਜੀ ਨੂੰ ਦੇਵੀ-ਪੂਜ ਦਸਣਾ ਇਹ ਉਹਨਾਂ ਦੀ ਮੂਰਖਤਾ ਤੇ ਝੂਠ ਦਾ ਪ੍ਰਗਟਾਵਾ ਹੀ ਕਿਹਾ ਜਾ ਸਕਦਾ ਹੈ । ਗੁਰੂ ਸਾਹਿਬ ਤਾਂ ਆਪਣੀ ਬਾਣੀ ਅਕਾਲ-ਉਸਤਤਿ ਵਿਚ ਦੇਵੀ ਨੂੰ ਅਕਾਲ-ਪੁਰਖ ਦੀ ਦਾਸੀ ਕਰ ਕੇ ਬਿਆਨ ਕਰਦੇ ਹਨ :

**ਚਰਨ ਸਰਨ ਜਿਹ ਬਸਤ ਭਵਾਨੀ ।।**

ਤੇ ਗੁਰੂ ਅਰਜਨ ਸਾਹਿਬ ਦਾ ਫੁਰਮਾਣ ਹੈ ਕਿ ਜਿਸ ਦੇਵੀ ਨੂੰ ਗੁਰੂ ਅੰਗਦ ਸਾਹਿਬ ਨੇ ਗੁਰੂ ਨਾਨਕ ਦੇ ਦਰਬਾਰ ਦੀ ਝਾੜੂ ਬਰਦਾਰ ਮੰਨਿਆ ਹੈ, ਉਸ ਦਾਸੀ ਦੀ ਸੇਵਾ ਮੂਰਖ ਲੋਕ ਹੀ ਕਰ ਸਕਦੇ ਹਨ:

**ਠਾਕੁਰੁ ਛੋਡਿ ਦਾਸੀ ਕਉ ਸਿਮਰਹਿ ਮਨਮੁਖ ਅੰਧ ਅਗਿਆਨਾ ।।**

(ਭੈਰਉ ਮਹਲਾ ੫, ੧੧੩੮)

ਦਬਸਿਤਾਨ ਮਜ਼ਾਹਬ ਪੁਸਤਕ ਦੇ ਕਰਤਾ ' ਮੋਹਸਨ ਫਾਨੀ ' ਨੇ ਇਕ ਅੱਖੀਂ ਵੇਖਿਆ ਪ੍ਰਸੰਗ ਦੇਵੀ ਬਾਬਤ ਲਿਖਿਆ ਹੈ, ਜਿਸ ਤੋਂ ਗੁਰਸਿੱਖਾਂ ਦੇ ਦੇਵੀ ਬਾਰੇ ਕੀ ਵੀਚਾਰ ਹਨ, ਬਾਰੇ ਪਤਾ ਲੱਗਦਾ ਹੈ, ਉਹ ਲਿਖਦਾ ਹੈ :

" ਗੁਰੂ ਹਰਗੋਬਿੰਦ ਸਾਹਿਬ ਜੀ ਕੀਰਤਪੁਰ ਪਹੁੰਚੇ, ਜੋ ਰਾਜਾ ਤਾਰਾ ਚੰਦ ਦੀ ਰਾਜਧਾਨੀ ਹੈ, ਉਥੋਂ ਦੇ ਲੋਕ ਮੂਰਤੀ ਪੂਜਕ ਸਨ । ਪਹਾੜ ਦੇ ਸਿਰ ਪਰ ਇਕ ਨੈਣਾਂ ਦੇਵੀ ਦਾ ਮੰਦਰ ਸੀ, ਜਿਸ ਨੂੰ ਪੂਜਣ ਆਸ ਪਾਸ ਦੇ ਲੋਕ ਆਇਆ ਕਰਦੇ ਸੀ । ਇਕ ਭੈਰੋ ਨਾਮੀ ਗੁਰੂ ਦੇ ਸਿੱਖ ਨੇ ਮੰਦਰ ਵਿਚ ਪਹੁੰਚ ਕੇ ਨੈਣਾਂ ਦੇਵੀ ਦਾ ਨੱਕ ਤੋੜ ਸਿਟਿਆ । ਇਸ ਗੱਲ ਦੀ ਚਰਚਾ ਸਾਰੇ ਫੈਲ ਗਈ, ਪਹਾੜੀ ਰਾਜਿਆਂ ਨੇ ਗੁਰੂ ਸਾਹਿਬ ਪਾਸ ਪਹੁੰਚ ਕੇ ਸਿੱਖ ਦੀ ਸ਼ਕਾਇਤ ਕੀਤੀ । ਗੁਰੂ ਸਾਹਿਬ ਨੇ ਭੈਰੋ ਸਿੱਖ ਨੂੰ ਰਾਜਿਆਂ ਦੇ ਸਾਹਮਣੇ ਬੁਲਾ ਕੇ ਪੁਛਿਆ ਤਾਂ ਉਸ ਨੇ ਆਖਿਆ, ਕਿ ਦੇਵੀ ਤੋਂ ਪੁੱਛਣਾ ਚਾਹੀਦਾ ਹੈ ਕਿ ਉਸ ਦਾ ਨੱਕ ਕਿਸਨੇ ਤੋੜਿਆ ਹੈ । ਇਸ ਤੇ ਰਾਜਿਆਂ ਨੇ ਭੈਰੋ ਨੂੰ ਆਖਿਆ, ਕਿ ਹੇ ਮੂਰਖ ! ਕਦੇ ਦੇਵੀ ਭੀ ਗੱਲਾਂ ਕਰ ਸਕਦੀ ਹੈ ? ਭੈਰੋ ਨੇ ਹੱਸ ਕੇ ਜਵਾਬ ਦਿੱਤਾ ਕਿ ਜੇ ਦੇਵੀ ਬੋਲ ਨਹੀ ਸਕਦੀ ਅਤੇ ਆਪਣੇ ਅੰਗਾਂ ਨੂੰ ਨਹੀ ਬਚਾ ਸਕਦੀ, ਤੁਸੀ ਉਸ ਤੋਂ ਨੇਕੀ ਦੀ ਕੀ ਉਮੀਦ ਰਖਦੇ ਹੋ ? ਏਸ ਗੱਲ ਨੂੰ ਸੁਣ ਕੇ ਰਾਜੇ ਚੁੱਪ ਹੋ ਗਏ ।"

ਇਹਨਾਂ ਉਪਰੋਕਤ ਤਥਾਂ ਦੇ ਆਧਾਰ ਤੇ ਇਹ ਅਸਲੀਅਤ ਪ੍ਰਗਟ ਹੋ ਜਾਂਦੀ ਹੈ ਕਿ ਸਿੱਖ ਧਰਮ ਵਿਚ ਦੇਵੀ ਦੇਵਤਿਆਂ ਦੀ ਪੂਜਾ ਲਈ ਕੋਈ ਥਾਂ ਨਹੀ ਹੈ ।

# (ਪ) ਮੂਰਤੀ ਪੂਜਾ

ਹਿੰਦੂ ਮੱਤ ਵਿਚ ਮੂਰਤੀ ਪੂਜਾ ਦਾ ਵਿਧਾਨ ਹੈ, ਪਰ ਸਿੱਖ ਧਰਮ ਨੇ ਮੂਰਤੀ ਪੂਜਾ ਨੂੰ ਫੋਕਟ ਕਰਮ ਦੱਸਿਆ ਹੈ : ਇਸ ਪ੍ਰਥਾਇ ਗੁਰਬਾਣੀ ਦਾ ਫੈਸਲਾ ਹੈ :-

– ਹਿੰਦੂ ਮੂਲੇ ਭੂਲੇ ਅਖੁਟੀ ਜਾਂਹੀ ॥ ਨਾਰਦਿ ਕਹਿਆ ਸਿ ਪੂਜ ਕਰਾਂਹੀ ॥
ਅੰਧੇ ਗੁੰਗੇ ਅੰਧ ਅੰਧਾਰੁ ॥ ਪਾਥਰੁ ਲੇ ਪੂਜਹਿ ਮੁਗਧ ਗਵਾਰ ॥
ਓਹਿ ਜਾ ਆਪਿ ਡੁਬੇ ਤੁਮ ਕਹਾ ਤਰਣਹਾਰੁ ? ॥

(ਵਾਰ ਬਿਹਾਗੜਾ ਮ: ੧, ਪੰਨਾ ੫੫੬)

– ਘਰ ਮਹਿ ਠਾਕੁਰੁ ਨਦਰਿ ਨ ਆਵੈ ॥ ਗਲ ਮਹਿ ਪਾਹਣੁ ਲੈ ਲਟਕਾਵੈ ॥੧॥
ਭਰਮੇ ਭੂਲਾ ਸਾਕਤੁ ਫਿਰਤਾ ॥ ਨੀਰੁ ਬਿਰੋਲੈ ਖਪਿ ਖਪਿ ਮਰਤਾ ॥੧॥ ਰਹਾਉ ॥
ਜਿਸੁ ਪਾਹਣ ਕਉ ਠਾਕੁਰੁ ਕਹਤਾ ॥ ਓਹੁ ਪਾਹਣੁ ਲੈ ਉਸ ਕਉ ਡੁਬਤਾ ॥
ਗੁਨਹਗਾਰ ਲੂਣ ਹਰਾਮੀ ॥ ਪਾਹਣ ਨਾਵ ਨ ਪਾਰਗਿਰਾਮੀ ॥੩॥
ਗੁਰ ਮਿਲਿ ਨਾਨਕ ਠਾਕੁਰੁ ਜਾਤਾ ॥
ਜਲਿ ਥਲਿ ਮਹੀਅਲਿ ਪੂਰਨ ਬਿਧਾਤਾ ॥੪॥

(ਸੂਹੀ ਮਹਲਾ ੫ ੭੩੯)

– ਜੋ ਪਾਥਰ ਕਉ ਕਹਤੇ ਦੇਵ ॥ ਤਾ ਕੀ ਬਿਰਥਾ ਹੋਵੈ ਸੇਵ ॥
ਜੋ ਪਾਥਰ ਕੀ ਪਾਂਈ ਪਾਇ ॥ ਤਿਸ ਕੀ ਘਾਲ ਅਜਾਂਈ ਜਾਇ ॥੧॥
ਠਾਕੁਰੁ ਹਮਰਾ ਸਦ ਬੋਲੰਤਾ ॥ ਸਰਬ ਜੀਆ ਕਉ ਪ੍ਰਭੁ ਦਾਨੁ ਦੇਤਾ ॥੧॥ ਰਹਾਉ ।
ਅੰਤਰਿ ਦੇਉ ਨ ਜਾਨੈ ਅੰਧੁ ॥ ਭ੍ਰਮ ਕਾ ਮੋਹਿਆ ਪਾਵੈ ਫੰਧੁ ॥
ਨ ਪਾਥਰੁ ਬੋਲੈ ਨਾ ਕਿਛੁ ਦੇਇ ॥ ਫੋਕਟ ਕਰਮ ਨਿਹਫਲ ਹੈ ਸੇਵ ॥੨॥

(ਭੈਰਉ ਮ: ੫ ੧੧੬੦)

– ਘਰਿ ਨਾਰਾਇਣੁ ਸਭਾ ਨਾਲਿ ॥ ਪੂਜ ਕਰੇ ਰਖੈ ਨਾਵਾਲਿ ॥
ਕੁੰਗੂ ਚੰਨਣੁ ਫੁਲ ਚੜਾਏ ॥ ਪੈਰੀ ਪੈ ਪੈ ਬਹੁਤੁ ਮਨਾਏ ॥
ਮਾਣੂਆਂ ਮੰਗਿ ਮੰਗਿ ਪੈਨ੍ਹੈ ਖਾਇ ॥ ਅੰਧੀ ਕੰਮੀ ਅੰਧ ਸਜਾਇ ॥ (੧੨੪੦)
– ਕਹਾ ਭਯੋ ਜੋ ਅਤਿ ਹਿਤ ਚਿਤ ਕਰ ਬਹੁਬਿਧਿ ਸਿਲਾ ਪੁਜਾਈ ॥
ਪ੍ਰਾਨ ਥਕਯੋ ਪਾਹਨ ਕਹ ਪਰਸਤ ਕਛੁ ਕਰ ਸਿੱਧ ਨ ਆਈ ॥
ਅੱਛਤ ਧੂਪ ਦੀਪ ਅਰਪਤ ਹੈ ਪਾਹਨ ਕਛੂ ਨ ਖੈਹੇ ॥
ਤਾਂ ਮੈ ਕਹਾਂ ਸਿਧਿ ਹੈ, ਰੇ ਜੜ੍ਹ ! ਤੋਹਿ ਕਛੂ ਬਰ ਦੇਹੇ ॥
ਜੋ ਜੀਅ ਹੋਤ ਤੋ ਦੇਤ ਕਛੂ ਤੁਹਿ ਕਰ ਮਨ ਬਚ ਕਰਮ ਬਿਚਾਰ ॥
ਕੇਵਲ ਏਕ ਸਰਣ ਸੁਆਮੀ ਬਿਨ ਯੌ ਨਹਿ ਕਤਹਿ ਉਧਾਰ ॥

(ਦੇਵਗੰਧਾਰੀ ਪਾ: ੧੦)

– ਕਾਹੇ ਕੋ ਪੂਜਤ ਪਾਹਨ ਕੋ, ਕਛੁ ਪਾਹਨ ਮੈਂ ਪਰਮੇਸਰੁ ਨਾਹੀ ॥
ਤਾਂਹੀ ਕੋ ਪੂਜ ਪ੍ਰਭੂ ਕਰਕੈ ਜਿਂਹ ਪੂਜਤ ਹੀ ਅਘ ਓਘ ਮਿਟਾਹੀ ॥

**ਆਧਿ ਬਿਆਧਿ ਕੇ ਬੰਧਨ ਜੇਤਕ ਨਾਮ ਕੇ ਲੇਤ ਸਭੈ ਛੁਟ ਜਾਹੀਂ ।।**
**ਤਾਂਹੀ ਕੋ ਧਯਾਨ ਪ੍ਰਮਾਨ ਸਦਾ ਯਹਿ ਫੋਕਟ ਧਰਮ ਕਰੇ ਫਲ ਨਾਹੀਂ ।।**

(੩੩ ਸਵੈਯੇ, ਪਾਤਸ਼ਾਹੀ ੧੦ )

ਕਈ ਅਨਮੱਤੀਏ ਸਿੱਖਾਂ ਬਾਬਤ ਇਹ ਕਹਿੰਦੇ ਸੁਣੇ ਹਨ ਕਿ ਕੀ ਗੁਰੂ ਗ੍ਰੰਥ ਸਾਹਿਬ ਦੀ ਪੂਜਾ ਬੁਤ-ਪ੍ਰਸਤੀ ਨਹੀਂ ? ਜਿਵੇਂ ਮੂਰਤੀ ਨੂੰ ਭੋਗ ਲਵਾਇਆ ਜਾਂਦਾ ਹੈ, ਇਵੇ ਹੀ ਸਿੱਖ ਕਟੋਰੇ ਵਿਚ ਕੜਾਹ ਪ੍ਰਸ਼ਾਦ ਰਖ ਕੇ ਗੁਰੂ ਗ੍ਰੰਥ ਸਾਹਿਬ ਨੂੰ ਭੋਗ ਲੁਆਉਂਦੇ ਹਨ ।

ਐਸੇ ਅਨੱਮਤੀਆਂ ਨੂੰ ਪਤਾ ਨਹੀ, ਕਿ ਸਿੱਖ ਕਾਗਜ਼ ਸਿਆਹੀ, ਰੁਮਾਲੇ ਤੇ ਪਾਲਕੀ ਦੀ ਪੂਜਾ ਨਹੀਂ ਕਰਦੇ, ਸਗੋ ਸ਼ਬਦ ਦੀ ਪੂਜਾ ਕਰਦੇ ਹਨ । ਗੁਰੂ ਗ੍ਰੰਥ ਸਾਹਿਬ ਸ਼ਬਦ ਰੂਪੀ ਜੋਤ-ਗੁਰੂ ਹੈ, ਜਿਸ ਨੂੰ ਖਾਣ ਪਾਣ ਕਰਾਉਣ ਲਈ ਕਿਸੇ ਪਦਾਰਥ ਦੀ ਲੋੜ ਨਹੀਂ । ਗੁਰੂ ਗ੍ਰੰਥ ਸਾਹਿਬ ਦੇ ਹੇਠਾਂ ਕਟੋਰੇ ਵਿਚ ਪਾ ਕੇ ਜੋ ਕੜਾਹ ਪ੍ਰਸ਼ਾਦ ਰਖਿਆ ਜਾਂਦਾ ਹੈ , ਉਹ ਤਾਬਿਆ ਬੈਠੇ ਗ੍ਰੰਥੀ ਸਿੰਘ ਵਾਸਤੇ ਹੁੰਦਾ ਹੈ ਤ੍ਹਾਂ ਕਿ ਉਹ ਸੇਵਾ ਤੋਂ ਵਿਹਲਾ ਹੋ ਕੇ ਛਕ ਸਕੇ । ਗੁਰੂ ਗ੍ਰੰਥ ਸਾਹਿਬ ਦੇ ਸਨਮੁਖ ਜੋ ਅਰਦਾਸ ਕੀਤੀ ਜਾਂਦੀ ਹੈ, ਉਸ ਵਿਚ ਵੀ ਇਹ ਸ਼ਬਦ ਵਰਤੇ ਜਾਂਦੇ ਹਨ ਕਿ ਆਪ ਜੀ ਦੇ ਦਰ ਤੇ ਕੜਾਹ- ਪ੍ਰਸ਼ਾਦ ਪ੍ਰਵਾਨ ਹੋਵੇ, ਇਹ ਨਹੀਂ ਕਿਹਾ ਜਾਂਦਾ ਕਿ ਆਪ ਨੂੰ ਭੋਗ ਲਗੇ ।

# (੬) ਸੰਧਯਾ-ਤਰਪਣ

ਹਿੰਦੂ ਮੱਤ ਵਿਚ ਗਾਯਤ੍ਰੀ ਆਦਿਕ ਦੇਵਤਿਆਂ ਦੀ ਮਹਿਮਾ ਅਤੇ ਉਸਤਤਿ ਦੇ ਮੰਤ੍ਰ ਪੜ੍ਹ ਕੇ ਅਤੇ ੦ ਅੰਗਨਯਾਸ ਕਰ ਕੇ ਸੰਧਿਆ ਕੀਤੀ ਜਾਂਦੀ ਹੈ, ਅਤੇ ਤਰਪਣ ਕਰਕੇ ਦੇਵਤਾ, ਪਿੱਤਰ ਆਦਿਕਾਂ ਨੂੰ ਪਾਣੀ ਦਿਤਾ ਜਾਂਦਾ ਹੈ । ਪਰ ਸਿੱਖ ਧਰਮ ਵਿਚ ਅਜਿਹੀ ਸੰਧਯਾ ਵਰਜਿਤ ਹੈ । ਕੇਵਲ ਵਾਹਿਗੁਰੂ ਦਾ ਆਰਾਧਨ ਅਤੇ ਗੁਰਬਾਣੀ ਦੁਆਰਾ ਉਸ ਸਰਬ ਸ਼ਕਤੀਮਾਨ ਦਾ ਸਿਮਰਨ ਕਰਨਾ ਹੀ ਵਿਧਾਨ ਹੈ ।

**ਏਹਾ ਸੰਧਿਆ ਪਰਵਾਣੁ ਹੈ, ਜਿਤੁ ਹਰਿ ਪ੍ਰਭੁ ਮੇਰਾ ਚਿਤਿ ਆਵੈ ।।**
**ਹਰਿ ਸਿਉ ਪ੍ਰੀਤਿ ਊਪਜੈ, ਮਾਇਆ ਮੋਹੁ ਜਲਾਵੈ ।।**
**ਗੁਰ ਪਰਸਾਦੀ ਦੁਬਿਧਾ ਮਰੈ, ਮਨੂਆ ਅਸਥਿਰੁ ਸੰਧਿਆ ਕਰੇ ਵੀਚਾਰੁ ।।**
**ਨਾਨਕ, ਸੰਧਿਆ ਕਰੈ ਮਨਮੁਖੀ, ਜੀਉ ਨ ਟਿਕੈ, ਮਰਿ ਜੰਮੈ ਹੋਇ ਖੁਆਰੁ ।।੧।।**

(ਵਾਰ ਬਿਹਾਗੜਾ ਮਹਲਾ ੩, ੫੮੩ )

---

* ' ਤਤ ਸਵਿਤੁ : ਵਰੇਣਯੰ ਭਰਗੋ ਦੇਵਸਯ ਧੀ ਮਹਿ, ਧਿਯੋ ਯੋਨ : ਪ੍ਰਚੋਦਯਾਤ । ਹਿੰਦੂਆਂ ਦੇ ਧਰਮ ਦਾ ਮੂਲ ਆਧਾਰ ਏਹ ਗਾਯਤ੍ਰੀ ਮੰਤ੍ਰ ਹੈ । ਏਸ ਮੰਤ੍ਰ ਦੇ ਆਦਿ ਵਿਚ ਹਿੰਦੂ ਰਿਸ਼ੀਆਂ ਨੇ " ਓਅੰ: ਭੂ: ਭੁਵ: ਸ੍ਵ : " ਏਨਾ ਵਾਧੂ ਪਾਠ ਪਿਛੋ ਹੋਰ ਲਾ ਦਿਤਾ ਹੈ ।

ਏਸ ਸਾਰੇ ਦਾ ਅਰਥ ਏਹ ਹੈ :-

" ਜੋ ਸੂਰਯ ਦੇਵਤਾ ਸਭ ਨੂੰ ਜਿਵਾਉਂਦਾ ਹੈ, ਦੁਖਾਂ ਤੋਂ ਛਡਾਉਂਦਾ ਹੈ, ਪ੍ਰਕਾਸ਼ ਰੂਪ ਹੈ, ਬੇਨਤੀ ਕਰਣ ਯੋਗਯ ਹੈ, ਪਾਪ ਨਾਸ਼ਕ ਹੈ, ਜੋ ਸਾਡੀਆਂ ਬੁੱਧੀਆਂ ਨੂੰ ਪ੍ਰੇਰਦਾ ਹੈ, ਓਸ ਦਾ ਅਸੀ ਧਯਾਨ ਕਰਦੇ ਹਾਂ!"

੦ ਰਿਦਾ ਸਿਰ ਬਾਹਾਂ ਨੇਤ੍ਰ ਆਦਿਕ ਅੰਗਾਂ ਨੂੰ ਹਥ ਲਾ ਕੇ ਮੰਤ੍ਰ ਪੜ੍ਹਨਾ, ਚੁਟਕੀਆਂ ਔਰ ਤਾੜੀਆਂ ਵਜਾਉਣੀਆਂ ।

ਸੰਧਿਆ ਤਰਪਣੁ ਕਰਹਿ ਗਾਇਤ੍ਰੀ ਬਿਨੁ ਬੂਝੇ ਦੁਖੁ ਪਾਇਆ ॥

(ਸੋਰਠਿ ਮ : ੩, ੬੦੩ )

ਗੁਰਸਿੱਖਾਂ ਲਈ ਜੋ ਨਿਤਯ ਕਰਮ ਹੈ ਸੋ ਭਾਈ ਗੁਰਦਾਸ ਜੀ ਕਥਨ ਕਰਦੇ ਹਨ :-

**ਅੰਮ੍ਰਿਤ ਵੇਲੇ ਨ੍ਹਾਵਣਾ, ਗੁਰਮੁਖ 'ਜਪ ' ਗੁਰੁ ਮੰਤ੍ਰ ਜਪਾਯਾ ॥**
**ਰਾਤ ਆਰਤੀ ਸੋਹਿਲਾ ,ਮਾਯਾ ਵਿਚ ਉਦਾਸ ਰਹਾਯਾ ॥**

ਭਾਈ ਦਯਾ ਸਿੰਘ ਜੀ ਆਪਣੇ ਰਹਿਤਨਾਮੇ ਵਿਚ ਲਿਖਦੇ ਹਨ:-

**ਗੁਰੂ ਕਾ ਸਿੱਖ ਤਰਪਣ ਗਾਯਤ੍ਰੀ ਵਲ ਚਿਤ ਦੇਵੇ ਨਾਹੀਂ ॥**

# (੭) ਸੂਤਕ-ਪਾਤਕ

ਹਿੰਦੂ ਮੱਤ ਅਨੁਸਾਰ ਸੂਤਕ ਦਾ ਮਤਲਵ ਹੈ ਪ੍ਰਸੂਤ ਸਮੇਂ ਦੀ ਅਪਵਿਤਰਤਾ ਜਾਂ ਅਸ਼ੁਧੀ। ਇਸੇ ਤਰ੍ਹਾਂ ਮਰਨ ਸਮੇਂ ਦੀ ਅਸ਼ੁਧੀ ਦਾ ਨਾਮ ਪਾਤਕ ਹੈ : ਜਨਮ ਸਮੇਂ ਦੀ ਅਸ਼ੁੱਧੀ ਬ੍ਰਾਹਮਣ ਦੇ ਗਿਆਰਾਂ ਦਿਨ, ਛੱਤ੍ਰੀ ਦੇ ਤੇਰਾਂ, ਵੈਸ਼ ਦੇ ਸਤਾਰਾਂ ਅਤੇ ਸ਼ੂਦਰ ਦੇ ਤੀਹ ਦਿਨ ਰਹਿੰਦੀ ਹੈ ।ਸੂਤਕ ਦੇ ਦੂਰ ਕਰਨ ਦਾ ਨੁਸਖਾ ਹਿੰਦੂ ਮੱਤ ਵਿਚ ਇਉਂ ਹੈ :-

ਕਾਲੀ ਗਊ ਦਾ ਮੂਤ੍ਰ ਇਕ ਹਿਸਾ, ਸਫੇਦ ਗਊ ਦਾ ਗੋਬਰ ਦੋ ਹਿਸੇ, ਕਪਲਾ ਗ਼ਊ ਦਾ ਘਿਉ ਚਾਰ ਹਿਸੇ, ਤਾਂਬੇ ਰੰਗੀ ਗਉ ਦਾ ਦੁੱਧ ਅੱਠ ਹਿਸੇ, ਲਾਲ ਗਊ ਦਾ ਦਹੀਂ ਅੱਠ ਹਿਸੇ । ਇਹਨਾਂ ਪੰਜ ਵਸਤਾਂ ਨੂੰ ਕੁਸ਼ਾ ਦੇ ਪਾਣੀ ਨਾਲ ਮਿਲਾ ਕੇ ਪੰਚ-ਗਵਯ ਬਣਦਾ ਹੈ । ਇਹ ਨੁਸਖਾ ਪ੍ਰਸੂਤ ਇਸਤ੍ਰੀਆਂ ਨੂੰ ਪਿਲਾਇਆ ਜਾਂਦਾ ਹੈ । ਇਸੇ ਤਰ੍ਹਾਂ ਕਿਸੇ ਪ੍ਰਾਣੀ ਦੇ ਮਰਨੇ ਤੇ, ਬ੍ਰਾਹਮਣ ਦੇ ਦਸ ਦਿਨ, ਖਤ੍ਰੀ ਦੇ ਬਾਰਾਂ, ਵੈਸ਼ ਦੇ ਪੰਦਰਾਂ ਅਤੇ ਸ਼ੂਦਰ ਦੇ ਤੀਹ ਦਿਨ ਪਾਤਕ ਰਹਿੰਦਾ ਹੈ । ਹਿੰਦੂ ਮੱਤ ਦੇ ਅਨੁਯਾਈ ਸੂਤਕ-ਪਾਤਕ ਦੇ ਏਡੇ ਵੱਡੇ ਵਿਸ਼ਵਾਸ਼ੀ ਹਨ, ਕਿ ਪ੍ਰਦੇਸ਼ ਵਿਚ ਭੀ ਉਹਨਾਂ ਨੂੰ ਸੂਤਕ ਜਾ ਚਿੰਬੜਦਾ ਹੈ ।ਪਰ ਸਤਿਗੁਰਾਂ ਨੇ ਇਸ ਭਰਮ-ਰੂਪੀ ਭੂਤ ਤੋਂ ਸਿੱਖਾਂ ਨੂੰ ਬਚਾ ਲਿਆ ਹੈ । ਸਿੱਖ ਧਰਮ ਅਨੁਸਾਰ :-

**– ਜੇਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ ॥**
**ਗੋਹੇ ਅਤੇ ਲਕੜੀ ਅੰਦਰਿ ਕੀੜਾ ਹੋਇ ॥**
**ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ ॥**
**ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ ॥**
**ਸੂਤਕੁ ਕਿਉ ਕਰਿ ਰਖੀਐ ਸੂਤਕੁ ਪਵੈ ਰਸੋਇ ॥**
**ਨਾਨਕ, ਸੂਤਕੁ ਏਵ ਨ ਉਤਰੈ ਗਿਆਨੁ ਉਤਾਰੇ ਧੋਇ ॥੧ ॥**
**ਮ: ੧॥ ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ ॥**
**ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ ॥**
**ਕੰਨੀ ਸੂਤਕੁ ਕੰਨਿ ਪੈ ਲਾਇਤਬਾਰੀ ਖਾਹਿ ॥**
**ਨਾਨਕ ਹੰਸਾ ਆਦਮੀ ਬਧੇ ਜਮਪੁਰਿ ਜਾਹਿ ॥੨ ॥**
**ਮ: ੧॥ ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ ॥**
**ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ ॥**

ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ ॥
ਨਾਨਕ, ਜਿਨ੍ਹੀ ਗੁਰਮੁਖਿ ਬੁਝਿਆ, ਤਿਨ੍ਹਾ ਸੂਤਕੁ ਨਾਹਿ ॥

(ਵਾਰ ਆਸਾ ਮ: ੧, ੪੭੨)

– ਜਲਿ ਹੈ ਸੂਤਕੁ ਥਲਿ ਹੈ ਸੂਤਕਿ, ਸੂਤਕਿ ਓਪਤਿ ਹੋਈ ॥
ਜਨਮੇ ਸੂਤਕੁ ਮੂਏ ਫੁਨਿ ਸੂਤਕੁ ਸੂਤਕ ਪਰਜ ਬਿਗੋਈ ॥
ਕਹੁ ਰੇ ਪੰਡੀਆ ਕਉਨ ਪਵੀਤਾ ॥
ਐਸਾ ਗਿਆਨੁ ਜਪਹੁ, ਮੇਰੇ ਮੀਤਾ ॥੧ ॥ਰਹਾਉ ॥
ਨੈਨਹੁ ਸੂਤਕੁ ਬੈਨਹੁ ਸੂਤਕੁ, ਸੂਤਕੁ ਸ੍ਰਵਨੀ ਹੋਈ ॥
ਊਠਤ ਬੈਠਤ ਸੂਤਕੁ ਲਾਗੈ, ਸੂਤਕੁ ਪਰੈ ਰਸੋਈ ॥੨ ॥
ਫਾਸਨ ਕੀ ਬਿਧਿ ਸਭੁ ਕੋਊ ਜਾਨੈ, ਛੂਟਨ ਕੀ ਇਕੁ ਕੋਈ ॥
ਕਹਿ ਕਬੀਰ ਰਾਮੁ ਰਿਦੈ ਬਿਚਾਰੈ ਸੂਤਕੁ ਤਿਨੈ ਨ ਹੋਈ ॥

(ਗਉੜੀ ਕਬੀਰ ਜੀ, ੩੩੧)

# (੮) ਚੌਂਕਾ–ਕਾਰ

ਹਿੰਦੂ ਮੱਤ ਵਿਚ ਚੌਕੇ ਦੀ ਸੁਚ ਭਿਟ ਤੇ ਕਾਰ (ਲਕੀਰ) ਆਦਿਕ ਦੀ ਬੜੀ ਪਬੰਦੀ ਮੰਨੀ ਜਾਂਦੀ ਹੈ । ਹਿੰਦੂ ਮੱਤ ਦੀਆਂ ਪੁਸਤਕਾਂ ਵਿਚ ਇਸ ਬੇਲੋੜੀ ਸੁਚ-ਭਿਟ ਤੇ ਲਕੀਰਾਂ (ਕਾਰਾਂ) ਕੱਢਣ ਬਾਰੇ ਇਸ ਤਰ੍ਹਾਂ ਜ਼ਿਕਰ ਕੀਤਾ ਗਿਆ ਹੈ :-

ਦੇਵਤੇ ਚੌਕੇ ਅਤੇ ਕਾਰ ਦੇ ਹੀ ਆਸਰੇ ਜੀਉਂਦੇ ਹਨ । ਜੇ ਗੋਹੇ ਦਾ ਚੌਕਾ ਪਾ ਕੇ ਕਾਰ ਨਾ ਕੱਢੀ ਜਾਵੇ ਤਾਂ ਰਾਖਸ਼ ਅੰਨ ਦਾ ਰਸ ਲੈ ਜਾਂਦੇ ਹਨ । (ਲਘੂ ਅਤ੍ਰਿ ਸੰਹਿਤਾ ਅ: ੫)

ਉਮਰ ਵਧਾਉਣੀ ਹੋਵੇ ਤਾਂ ਪੂਰਬ ਵੱਲ ਮੂੰਹ ਕਰਕੇ, ਯਸ਼ ਵਾਸਤੇ ਦੱਖਣ, ਧਨ ਦੀ ਪ੍ਰਾਪਤੀ ਵਾਸਤੇ ਪੱਛਮ, ਅਤੇ ਸੱਚ ਦੀ ਪ੍ਰਾਪਤੀ ਵਾਸਤੇ ਉੱਤਰ ਵੱਲ ਮੂੰਹ ਕਰ ਕੇ ਭੋਜਣ ਕਰਨਾ ਚਾਹੀਏ ।

(ਮਨੂ ਅ: ੨, ਸ: ੫੨)

ਜੋ ਕੱਪੜੇ ਨਾਲ ਸਿਰ ਢੱਕ ਕੇ, ਦੱਖਣ ਵੱਲ ਮੂੰਹ ਕਰ ਕੇ ਅਤੇ ਜੁੱਤੀ ਪਾ ਕੇ ਰੋਟੀ ਖਾਂਦਾ ਹੈ, ਉਸ ਦੇ ਭੋਜਨ ਨੂੰ ਰਾਖਸ਼ ਖਾ ਜਾਂਦੇ ਹਨ ।

(ਮਨੂ ਅ: ੩, ਸ: ੨੩੧)

ਭੋਜਨ ਕਰਨ ਵੇਲੇ ਪੈਰ ਗਿੱਲੇ ਹੋਣੇ ਚਾਹੀਏ, ਕੱਪੜੇ ਨਾਲ ਪੂੰਝ ਕੇ ਖ਼ੁਸ਼ਕ ਕਰ ਲੈਣੇ ਮਹਾਂ ਪਾਪ ਹੈ । (ਲਘੂ ਅਤਿ ਸੰਹਿਤਾ ਅ: ੫)

ਖੱਬੇ ਹੱਥ ਨਾਲ ਖਾਣਾ ਸ਼ਰਾਬ ਪੀਣ ਸਮਾਨ ਹੈ ।

(ਬ੍ਰਿਧ ਅਤ੍ਰਿ ਸੰਹਿਤਾ ਅ: ੫)

ਜੇ ਲੋਹੇ ਦੇ ਭਾਂਡੇ ਵਿਚ ਅੰਨ ਦਿੱਤਾ ਜਾਵੇ, ਤਾਂ ਅੰਨ ਵਿਸ਼ਟਾ ਸਮਾਨ ਹੁੰਦਾ ਹੈ ਅਤੇ ਖਾਣ ਵਾਲਾ ਨਰਕ ਨੂੰ ਜਾਂਦਾ ਹੈ ।

(ਅਤ੍ਰਿ ਸੰਹਿਤਾ)

ਜੇ ਬ੍ਰਾਹਮਣ ਦਰਖਤ ਤੇ ਚੜ੍ਹਿਆ ਹੋਵੇ ਅਤੇ ਦਰਖਤ ਦੀ ਜੜ੍ਹ ਨੂੰ ਚੰਡਾਲ ਛੋਹ ਦੇਵੇ, ਤਾਂ ਬ੍ਰਾਹਮਣ ਦੀ ਸ਼ੁਧੀ ਲਈ ਪ੍ਰਾਸ਼ਚਿਤ ਕਰਨਾ ਚਾਹੀਏ ।

(ਲਘੁ ਅਤ੍ਰਿ ਸੰਹਿਤਾ ਅ: ੫)

ਲਸਨ, ਗਾਜਰ, ਗਠਾ ਖੁੰਬ ਅਤੇ ਰੇਹ (ਖਾਦ) ਪਾ ਕੇ ਪੈਦਾ ਕੀਤਾ ਸਾਗ ਨਾ ਖਾਵੇ ਦੇਵਤਾ ਨੂੰ ਚੜ੍ਹਾਏ ਬਿਨਾ ਮਾਂਹ ਨਾ ਖਾਵੇ, ਜੇ ਮਾਸ ਖਾਣਾ ਹੋਵੇ, ਤਾਂ ਪਾਠੀਨ ਅਤੇ ਰੋਹੂ ਮੱਛੀ ਦਾ ਖਾਵੇ, ਹੋਰ ਮੱਛੀ ਨਾ ਖਾਵੇ । ਸੇਹ, ਗੋਹ, ਕੱਛੂ, ਸਹਾ ਅਤੇ ਊਟ ਬਿਨਾ ਸ਼ੰਕਾ ਖਾਵੇ ।

(ਮਨੂ ਅ: ੫ ਸ: ੫ ੪੧)

ਸਿੱਖ ਧਰਮ ਵਿਚ ਭੋਜਨ ਦੀ ਸੁਅੱਛਤਾ ਤੇ ਪਵਿਤਰਤਾ ਦਾ ਖਿਆਲ ਤਾਂ ਪੂਰਾ ਰਖਣ ਦਾ ਵਿਧਾਨ ਹੈ, ਪਰ ਸੁਚ-ਭਿਟ ਤੇ ਕਾਰਾਂ ਕੱਢਣ ਦੇ ਬੇਲੋੜੇ ਵਹਿਮ ਭਰਮ ਵਰਜਿਤ ਕੀਤੇ ਗਏ ਹਨ । ਇਸ ਪ੍ਰਥਾਇ ਗੁਰਬਾਣੀ ਦੇ ਪ੍ਰਮਾਣ ਹੇਠ ਲਿਖੇ ਹਨ :-

**– ਦੇ ਕੈ ਚਉਕਾ ਕਢੀ ਕਾਰ ।। ਉਪਰਿ ਆਇ ਬੈਠੇ ਕੂੜਿਆਰ ।।**<br>
**ਮਤੁ ਭਿਟੈ, ਵੇ ਮਤੁ ਭਿਟੈ ।। ਇਹੁ ਅੰਨੁ ਅਸਾਡਾ ਫਿਟੈ ।।**<br>
**ਤਨਿ ਫਿਟੈ, ਫੇੜ ਕਰੇਨਿ ।। ਮਨਿ ਜੂਠੈ ਚੁਲੀ ਭਰੇਨਿ ।**<br>
**ਕਹੁ ਨਾਨਕ ਸਚੁ ਧਿਆਈਐ ।। ਸੁਚਿ ਹੋਵੈ ਤਾ, ਸਚੁ ਪਾਈਐ ।।**

(ਵਾਰ ਆਸਾ ਮ: ੧, ੪੭੨)

**– ਝੂਠੇ ਚਉਕੇ ਨਾਨਕਾ ਸਚਾ ਏਕੋ ਸੋਇ ।।**

(ਸਲੋਕ ਮ: ੩, ੧੦੯੦)

**– ਕੁਬੁਧਿ ਡੂਮਣੀ, ਕੁਦਇਆ ਕਸਾਇਣਿ ।।**<br>
**ਪਰਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ ।।**<br>
**ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆ ਨਾਲਿ ।।**<br>
**ਸਚੁ ਸੰਜਮੁ ਕਰਣੀ ਕਾਰਾਂ, ਨਾਵਣੁ ਨਾਉ ਜਪੇਹੀ ।।**<br>
**ਨਾਨਕ ਅਗੈ ਊਤਮ ਸੇਈ ਜਿ ਪਾਪਾਂ ਪੰਦਿ ਨ ਦੇਹੀ ।।**

(ਵਾਰ ਸ੍ਰੀ ਰਾਗ ਸਲੋਕ ਮਹਲਾ ੧, ੯੧)

**– ਕਹੁ, ਪੰਡਿਤ ਸੂਚਾ ਕਵਨੁ ਠਾਉ ।। ਜਹਾਂ ਬੈਸਿ ਹਉ ਭੋਜਨੁ ਖਾਉ ।। ....**<br>
**ਗੋਬਰੁ ਜੂਠਾ, ਚਉਕਾ ਜੂਠਾ, ਜੂਠੀ ਦੀਨੀ ਕਾਰਾ ।।**<br>
**ਕਹਿ ਕਬੀਰ ਤੇਈ ਨਰ ਸੂਚੇ ਸਾਚੀ ਪਰੀ ਬਿਚਾਰਾ ।।**

(ਬਸੰਤ ਕਬੀਰ, ੧੧੯੫)

**– ਖਾਣਾ ਪੀਣਾ ਪਵਿਤ ਹੈ ਦਿਤੋਨੁ ਰਿਜਕੁ ਸੰਬਾਹਿ ।।** (ਆਸਾ ਦੀ ਵਾਰ)

# (੯) ਬਰਤ ਤੇ ਰੋਜ਼ੇ

ਹਿੰਦੂ ਮੱਤ ਦੇ ਅਨੁਸਾਰ ਏਕਾਦਸ਼ੀ, ਜਨਮ ਅਸ਼ਟਮੀ ਆਦਿਕ ਅਨੇਕਾਂ ਬ੍ਰਤ ਰਖਣ ਦਾ ਵਿਧਾਨ ਹੈ । ਮੁਸਲਮਾਨ ਰੋਜ਼ੇ ਰੱਖਦੇ ਹਨ । ਪਰ ਸਿੱਖ ਧਰਮ ਵਿਚ ਇਹਨਾਂ ਕਰਮਾਂ ਨੂੰ ਵਰਜਿਆ ਗਿਆ ਹੈ :-

**– ਅੰਨੁ ਨ ਖਾਹਿ ਦੇਹੀ ਦੁਖੁ ਦੀਜੈ ।।**

ਬਿਨੁ ਗੁਰ ਗਿਆਨ ਤ੍ਰਿਪਤਿ ਨਹੀ ਥੀਜੈ ॥

(ਰਾਮਕਲੀ ਮਹਲਾ ੧, ੯੦੫)

– ਮਨਿ ਸੰਤੋਖੁ ਸਰਬ ਜੀਅ ਦਇਆ ॥ ਇਨ ਬਿਧਿ ਬਰਤੁ ਸੰਪੂਰਨ ਭਇਆ ॥

(ਗਉੜੀ ਥਿਤੀ ਮਹਲਾ ੫, ੨੯੯)

– ਵਰਤ ਨ ਰਹਉ, ਨ ਮਹ ਰਮਦਾਨਾ ॥ ਤਿਸੁ ਸੇਵੀ ਜੋ ਰਖੈ ਨਿਦਾਨਾ ॥

(ਭੈਰਉ ਮ: ੫, ੧੧੩੬)

– ਨਉਮੀ ਨੇਮੁ ਸਚੁ ਜੇ ਕਰੈ ॥ ਕਾਮ ਕ੍ਰੋਧੁ ਤ੍ਰਿਸਨਾ ਉਚਰੈ ॥
ਦਸਮੀ ਦਸੇ ਦੁਆਰ ਜੇ ਠਾਕੈ ॥ ਏਕਾਦਸੀ ਏਕੁ ਕਰਿ ਜਾਣੈ ॥
ਦੁਆਦਸੀ ਪੰਚ ਵਸਗਤਿ ਕਰਿ ਰਾਖੈ, ਤਉ ਨਾਨਕ ਮਨੁ ਮਾਨੈ ॥
ਐਸਾ ਵਰਤੁ ਰਹੀਜੈ, ਪਾਡੇ, ਹੋਰ ਬਹੁਤੁ ਸਿਖ, ਕਿਆ ਦੀਜੈ ॥

(ਵਾਰ ਸਾਰੰਗ ਮ: ੩, ੧੨੪੫)

– ਛੋਡਹਿ ਅੰਨੁ ਕਰਹਿ ਪਾਖੰਡ ॥ ਨਾ ਸੋਹਾਗਨਿ ਨਾ ਓਹਿ ਰੰਡ ॥
ਜਗ ਮਹਿ ਬਕਤੇ ਦੂਧਾਧਾਰੀ ॥ ਗੁਪਤੀ ਖਾਵਹਿ ਵਟਿਕਾ ਸਾਰੀ ॥
ਅੰਨੈ ਬਿਨਾ ਨ ਹੋਇ ਸੁਕਾਲੁ ॥ ਤਜਿਐ ਅੰਨਿ ਨ ਮਿਲੈ ਗੁਪਾਲੁ ॥

(ਗੋਂਡ ਕਬੀਰ, ੮੭੩)

– ਗੁਰੂ ਕਾ ਸਿੱਖ ਏਕਾਦਸ਼ੀ ਆਦਿਕ ਬਰਤ ਨਾ ਰਖੈ ।

(ਰਹਿਤਨਾਮਾ ਭਾਈ ਦਯਾ ਸਿੰਘ ਜੀ)

ਸਿੱਖ ਇਹ ਬਰਤ ਰਖੈ – ਅੱਖੀਆਂ ਕਰ ਪਰ-ਇਸਤ੍ਰੀ ਨਾ ਦੇਖੈ, ਜਿਹਵਾ ਕਰ ਮਿਥਯਾ ਨਾ ਬੋਲੇ, ਪੈਰਾਂ ਕਰ ਬੁਰੇ ਕਰਮ ਨੂੰ ਨਾ ਧਾਏ ।

(ਪ੍ਰੇਮ ਸੁਮਾਰਗ)

# (੧੦) ਮਹੂਰਤ, ਤਿਥਿ, ਵਾਰ ਤੇ ਸ਼ਗਨ

ਹਿੰਦੂ ਮੱਤ ਅਨੁਸਾਰ ਮਹੂਰਤ, ਥਿਤਾਂ, ਵਾਰਾਂ, ਸ਼ਗਨ, ਅਪਸ਼ਗਨ ਆਦਿ ਨੂੰ ਬੜੀ ਮਹਾਨਤਾ ਦਿੱਤੀ ਜਾਂਦੀ ਹੈ । ਇਹਨਾਂ ਦਾ ਕਈ ਪ੍ਰਕਾਰ ਦਾ ਚੰਗਾ-ਮੰਦਾ ਫਲ ਮੰਨਿਆ ਜਾਂਦਾ ਹੈ । ਪਰ ਸਿੱਖ ਧਰਮ ਵਿਚ ਇਹਨਾਂ ਭਰਮਾਂ ਦਾ ਪੂਰਨ ਤਿਆਗ ਕੀਤਾ ਗਿਆ ਹੈ :-

– ਸੋਈ ਸਾਸਤੁ ਸਉਣੁ ਸੋਇ ਜਿਤੁ ਜਪੀਐ ਹਰਿ ਨਾਉ ॥

(ਸਿਰੀ ਰਾਗ ਮ: ੫ ੪੮)

– ਸਗੁਨ ਅਪਸਗੁਨ ਤਿਸ ਕਉ ਲਗਹਿ ਜਿਸੁ ਚੀਤਿ ਨ ਆਵੈ ॥

(ਆਸਾ ਮ: ੫ ੪੦੧)

– ਪ੍ਰਭੂ ਹਮਾਰੇ ਸਾਸਤ ਸਉਣ ॥ ਸੂਖ ਸਹਜ ਆਨੰਦ ਗ੍ਰਿਹ ਭਉਣ ॥

(ਭੈਰਉ ਮ: ੫ ਪੰਨਾ ੧੧੩੭)

– ਸਤਿਗੁਰ ਬਾਝਹੁ ਅੰਧੁ ਗੁਬਾਰੁ ॥ ਥਿਤੀ ਵਾਰ ਸੇਵਹਿ ਮੁਗਧ ਗਵਾਰ ॥

(ਬਿਲਾਵਲ ਮ: ੩, ੮੪੩)

– ਸਉਣ ਸਗਨ ਵੀਚਾਰਣੇ, ਨਉ ਗ੍ਰਿਹ ਬਾਰਹ ਰਾਸਿ ਵੀਚਾਰਾ ॥
ਕਾਮਣ ਟੂਣੇ ਅਉਸੀਆ, ਕਣਸੋਈ ਪਾਸਾਰ ਪਸਾਰਾ ॥
ਗਦਹੁ ਕੁਤੇ ਬਿਲੀਆਂ, ਇਲ ਮਲਾਲੀ ਗਿਦੜ ਛਾਰਾ ॥
ਨਾਰਿ ਪੁਰਖ ਪਾਣੀ ਅਗਨਿ, ਛਿਕ ਪਦ ਹਿਡਕੀ ਵਰਤਾਰਾ ॥
ਥਿਤਿ ਵਾਰ ਭਦ੍ਰ ਭਰਮ, ਦਿਸਾਸੂਲ ਸਹਸਾ ਸੈਸਾਰਾ ॥
ਵਲਛਲ ਕਰ ਵਿਸਾਸ ਲਖ, ਬਹੁ ਚੁਖੀ ਕਿਉ ਰਵੈ ਭਤਾਰਾ ॥
ਗੁਰਮੁਖਿ ਸੁਖ ਫਲੁ ਪਾਰਿ ਉਤਾਰਾ ॥

(ਭਾਈ ਗੁਰਦਾਸ, ਵਾਰ ੫ ਪਉੜੀ ੮)

–ਸਜਾ ਖਬਾ ਸਉਣੁ, ਨ ਮੰਨਿ ਵਸਾਇਆ ॥
ਨਾਰਿ ਪੁਰਖ ਨੋ ਵੇਖਿ, ਨ ਪੈਰੁ ਹਟਾਇਆ ॥
ਭਾਖ ਸੁਭਾਖ ਵਿਚਾਰਿ, ਨ ਛਿਕ ਮਨਾਇਆ ॥
ਦੇਵੀ ਦੇਵ ਨ ਸੇਵਿ, ਨ ਪੂਜ ਕਰਾਇਆ ॥
ਭੰਭਲਭੂਸੇ ਖਾਇ, ਨ ਮਨੁ ਭਰਮਾਇਆ ॥
ਗੁਰਸਿਖ ਸਚਾ ਖੇਤੁ, ਬੀਜ ਫਲਾਇਆ ॥੮॥

(ਭਾਈ ਗੁਰਦਾਸ, ਵਾਰ ੨੦)
(ਪਉੜੀ ੮)

– ਪੂਛਤ ਨ ਜੋਤਕ ਔ ਬੇਦ ਤਿਥਿ ਵਾਰ ਕਛੁ
ਗ੍ਰਹਿ ਔ ਨਛਤ੍ਰ ਕੀ ਨ ਸ਼ੰਕਾ ਉਰ ਧਾਰੀ ਹੈ ॥ (ਭਾਈ ਗੁਰਦਾਸ)
– ਸਿੱਖ ਅਨੰਨਯ ਪੰਡਿਤ ਦਿਖ ਐਸੇ ॥ ਗ੍ਰਹਿ ਤਿਥਿ ਵਾਰ ਮਾਨਹਿ ਕੈਸੇ ॥
ਏਕ ਭਰੋਸਾ ਪ੍ਰਭੁ ਕਾ ਪਾਏ ॥ ਤਯਾਗ ਲਗਨ ਅਰਦਾਸ ਕਰਾਏ ॥

(ਗੁਰ ਬਿਲਾਸ)

# (੧੧) ਪ੍ਰੇਤ ਕ੍ਰਿਯਾ, ਸ਼੍ਰਾਧ, ਤੀਰਥ

ਹਿੰਦੂ ਮੱਤ ਵਿਚ ਪ੍ਰੇਤ ਕ੍ਰਿਯਾ ਦੁਆਰਾ ਗਯਾ ਆਦਿਕ ਤੀਰਥਾਂ ਪਰ ਪਿੰਡ ਭਰਾਉਣ ਕਰਕੇ ਜੀਵ ਦੀ ਗਤੀ ਹੋਣੀ ਮੰਨੀ ਜਾਂਦੀ ਹੈ। ਪਿਤਰਾਂ ਨੂੰ ਤ੍ਰਿਪਤ ਕਰਨ ਲਈ ਸ਼੍ਰਾਧ ਕਰਾਉਣ ਦਾ ਵਿਧਾਨ ਹੈ। ਇਸ ਸੰਬੰਧੀ ਹਿੰਦੂ ਮੱਤ ਦੀਆਂ ਪੁਸਤਕਾਂ ਵਿਚ ਇਹ ਹਵਾਲੇ ਮਿਲਦੇ ਹਨ :-

ਸ਼੍ਰਾਧਾਂ ਦੇ ਦਿਨਾਂ ਵਿਚ ਪਿਤਰਪੁਰੀ ਖਾਲੀ ਹੋ ਜਾਂਦੀ ਹੈ, ਸਾਰੇ ਪਿੱਤਰ ਸ਼੍ਰਾਧ ਦਾ ਅੰਨ ਖਾਣ ਲਈ ਮਾਤ ਲੋਕ ਵਿਚ ਭੱਜ ਕੇ ਆ ਜਾਂਦੇ ਹਨ, ਜੇ ਉਨ੍ਹਾਂ ਨੂੰ ਨਾ ਖਵਾਇਆ ਜਾਵੇ ਤਾਂ ਸ਼੍ਰਾਪ ਦੇ ਕੇ ਚਲੇ ਜਾਂਦੇ ਹਨ। ਸ਼੍ਰਾਧ ਕਰਾਉਣ ਜੇਹਾ ਹੋਰ ਕੋਈ ਪੁੰਨ ਨਹੀਂ, ਸੁਮੇਰ ਪਰਬਤ ਜਿੰਨੇ ਭਾਰੀ ਪਾਪ ਕੀਤੇ ਹੋਏ ਸ਼੍ਰਾਧ ਕਰਨ ਕਰ ਕੇ ਤੁਰੰਤ ਨਾਸ ਹੋ ਜਾਂਦੇ ਹਨ। ਸ਼੍ਰਾਧ ਕਰ ਕੇ ਹੀ ਆਦਮੀ ਸਵਰ ਗ ਨੂੰ ਪ੍ਰਾਪਤ ਹੁੰਦਾ ਹੈ। (ਅਤ੍ਰਿ ਸੰਹਿਤਾ)

ਸ਼੍ਰਾਧ ਵਿਚ ਜੇ ਪਿਤਰਾਂ ਵਾਸਤੇ ਤਿਲ-ਚਾਉਲ, ਜੌਂ, ਮਾਂਹ ਅਤੇ ਸਾਗ ਤਰਕਾਰੀ ਦਿੱਤੀ ਜਾਵੇ, ਤਾਂ ਪਿਤਰ ਇਕ ਮਹੀਨਾ ਰੱਜੇ ਰਹਿੰਦੇ ਹਨ, ਮੱਛੀ ਦੇ ਮਾਸ ਨਾਲ ਦੋ ਮਹੀਨੇ, ਹਰਣ ਦੇ ਮਾਸ ਨਾਲ ਤਿੰਨ ਮਹੀਨੇ, ਸੰਢੇ ਦੇ ਮਾਸ ਨਾਲ ਚਾਰ ਮਹੀਨੇ, ਪੰਛੀਆਂ ਦੇ ਮਾਸ ਨਾਲ ਪੰਜ ਮਹੀਨੇ, ਬੱਕਰੇ ਦੇ ਮਾਸ ਨਾਲ ਛੀ ਮਹੀਨੇ,

ਚਿੱਤਲ ਦੇ ਮਾਸ ਕਰ ਕੇ ਸੱਤ ਮਹੀਨੇ, ਚਿੰਕਾਰੇ ਦੇ ਮਾਸ ਨਾਲ ਅੱਠ ਮਹੀਨੇ, ਲਾਲ ਮਿਰਗ ਦੇ ਮਾਸ ਕਰ ਕੇ ਨੌਂ ਮਹੀਨੇ, ਝੋਟੇ ਅਤੇ ਸੂਰ ਦੇ ਮਾਸ ਨਾਲ ਦਸ ਮਹੀਨੇ, ਕੱਛੂ ਅਤੇ ਸਹੇ ਦਾ ਮਾਸ ਦੇਣ ਕਰ ਕੇ ਪਿਤਰ ਗਿਆਰਾਂ ਮਹੀਨੇ ਰੱਜੇ ਰਹਿੰਦੇ ਹਨ ।

ਜਿਸ ਬ੍ਰਾਹਮਣ ਦੇ ਵੈਸ਼ਨਵ ਮੱਤ ਦਾ ਤਿਲਕ ਨਾ ਹੋਵੇ, ਜੇ ਉਸ ਨੂੰ ਸ਼ਰਾਧ ਵਿਚ ਭੋਜਨ ਦਿੱਤਾ ਜਾਵੇ, ਤਾਂ ਸ਼ਰਾਧ ਕਰਾਉਣ ਵਾਲੇ ਦੇ ਪਿਤਰ ਨਿਰਸੰਦੇਹ ਵਿਸ਼ਟਾ ਅਤੇ ਮੂਤ ਖਾਂਦੇ ਪੀਂਦੇ ਹਨ

(ਵ੍ਰਿਧ ਹਾਰੀਤ ਸੰਹਿਤਾ ਅ: ੨)

ਗੁਰਮਤਿ ਵਿਚ ਉਪਰ ਲਿਖੇ ਭਰਮਾਂ ਤੋਂ ਵਿਰੁੱਧ ਗੁਰੂ ਸਾਹਿਬ ਨੇ ਇਹ ਉਪਦੇਸ਼ ਦਿੱਤਾ ਹੈ :-

– ਦੀਵਾ ਮੇਰਾ ਏਕੁ ਨਾਮੁ, ਦੁਖੁ, ਵਿਚਿ ਪਾਇਆ ਤੇਲੁ ॥
ਉਨਿ ਚਾਨਣਿ ਓਹੁ ਸੋਖਿਆ, ਚੂਕਾ ਜਮ ਸਿਉ ਮੇਲੁ ॥੧ ॥
ਲੋਕਾ ਮਤ ਕੋ ਫਕੜਿ ਪਾਇ ॥
ਲਖ ਮੜਿਆ ਕਰਿ ਏਕਠੇ, ਏਕ ਰਤੀ ਲੇ ਭਾਹਿ ॥੧ ॥ਰਹਾਉ ॥
ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ ॥
ਐਥੈ ਓਥੈ ਆਗੈ ਪਾਛੈ ਏਹੁ ਮੇਰਾ ਆਧਾਰੁ ॥੨ ॥
ਗੰਗ ਬਨਾਰਸਿ ਸਿਫਤਿ ਤੁਮਾਰੀ ਨਾਵੈ ਆਤਮਰਾਉ ॥
ਸਚਾ ਨਾਵਣੁ ਤਾਂ ਥੀਐ ਜਾਂ ਅਹਿਨਿਸਿ ਲਾਗੈ ਭਾਉ ॥੩ ॥
ਇਕ ਲੋਕੀ ਹੋਰੁ ਛਮਿਛਰੀ, ਬ੍ਰਾਹਮਣੁ ਵਟਿ ਪਿੰਡੁ ਖਾਇ ॥
ਨਾਨਕ ਪਿੰਡੁ ਬਖਸੀਸ ਕਾ, ਕਬਹੂੰ ਨਿਖੂਟਸਿ ਨਾਹਿ ॥੪॥

(ਆਸਾ ਮ: ੧, ੩੫੮)

– ਆਇਆ ਗਇਆ ਮੁਇਆ ਨਾਉ ॥ ਪਿਛੈ ਪਤਲਿ ਸਦਿਹੁ ਕਾਵ ॥
ਨਾਨਕ ਮਨਮੁਖਿ ਅੰਧੁ ਪਿਆਰੁ ॥ ਬਾਝੁ ਗੁਰੂ ਡੁਬਾ ਸੰਸਾਰੁ ॥੨॥

(ਵਾਰ ਮਾਝ ਮਹਲਾ ੧੩੮)

– ਨਾਨਕ, ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ ॥

(ਵਾਰ ਆਸਾ ਮ: ੧ ੪੭੨)

– ਜੀਵਤ ਪਿਤਰ ਨਾ ਮਾਨੈ ਕੋਊ ਮੂਏਂ ਸਿਰਾਧ ਕਰਾਹੀ ॥
ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ ਕਊਆ ਕੂਕਰ ਖਾਹੀ ॥.................
ਮਾਟੀ ਕੇ ਕਰ ਦੇਵੀ ਦੇਵਾ ਤਿਸੁ ਆਗੈ ਜੀਉ ਦੇਹੀ ॥
ਐਸੇ ਪਿਤਰ ਤੁਮਾਰੇ ਕਹੀਅਹਿ, ਆਪਨ ਕਹਿਆ ਨ ਲੇਹੀ ॥

(ਗਉੜੀ ਕਬੀਰ ੩੩੨)

ਸਿੱਖ ਧਰਮ ਵਿਚ ਤੀਰਥਾਂ ਤੇ ਜਾ ਕੇ ਇਸ਼ਨਾਨ ਕਰਨ ਦੀ ਕੋਈ ਮਹਾਨਤਾ ਨਹੀਂ ਦਰਸਾਈ ਗਈ, ਸਿੱਖ ਧਰਮ ਅਨੁਸਾਰ :-

–ਤੀਰਥਿ ਪੂਰਾ ਸਤਿਗੁਰੂ ਜੋ ਅਨਦਿਨੁ ਹਰਿ ਹਰਿ ਨਾਮੁ ਧਿਆਏ ॥

(ਵਾਰ ਮਾਝ ਮਹਲਾ ੪)

– ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥

ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ ।। (ਧਨਾਸਰੀ ਮਹਲਾ ੧, ੬੮੭)।।

– ਤੀਰਥ ਨਾਇ ਨ ਉਤਰਸਿ ਮੈਲੁ ।।
ਕਰਮ ਧਰਮ ਸਭਿ ਹਉਮੈ ਫੈਲੁ ।।

(ਰਾਮਕਲੀ ਮ: ੫)

– ਮਨਿ ਮੈਲੇ ਸਭੁ ਕਿਛੁ ਮੈਲਾ, ਤਨਿ ਧੋਤੈ ਮਨੁ ਹਛਾ ਨ ਹੋਇ ।।
ਇਹ ਜਗਤੁ ਭਰਮਿ ਭੁਲਾਇਆ ਵਿਰਲਾ ਬੂਝੈ ਕੋਇ ।।

(ਵਡਹੰਸ ਮ: ੩, ੫੫੮)

– ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ ।।
ਜੈਸੇ ਮੇਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ ।।

(ਆਸਾ ਕਬੀਰ ੪੮੪)

ਗੁਰੂ ਅਮਰਦਾਸ ਜੀ ਨੇ ਜੋਤੀ ਜੋਤ ਸਮਾਉਣ ਲਗਿਆਂ ਆਪਣੇ ਪ੍ਰਵਾਰ ਤੇ ਸਰਬੱਤ ਸੰਗਤ ਨੂੰ ਇੱਕਠਾ ਕਰਕੇ ਜੋ ਉਪਦੇਸ਼ ਦਿੱਤਾ, ਉਹ ' ਸਦ ' ਬਾਣੀ ਦੇ ਨਾਮ ਹੇਠ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਇਸ ਬਾਣੀ ਵਿਚੋਂ ਹਿੰਦੂ ਸੱਜਣ ਕਈ ਤੁਕਾਂ ਦੇ ਅਰਥਾਂ ਨੂੰ ਨਾ ਸਮਝਦਿਆਂ ਹੋਇਆਂ ਸਿੱਖਾਂ ਨੂੰ ਟਪਲਾ ਲਾਉਂਦੇ ਹਨ ਕਿ ਗੁਰੂ ਅਮਰਦਾਸ ਜੀ ਨੇ ਬ੍ਰਾਹਮਣੀ ਸੰਸਕਾਰ ਕਰਨ ਕਰਾਉਣ ਦੀ ਸਿਖਿਆ ਦਿਤੀ ਹੈ । ਅਜਿਹੇ ਟਪਲਿਆਂ ਤੋਂ ਸਿੱਖਾਂ ਨੂੰ ਬਚਣਾ ਚਾਹੀਦਾ ਹੈ ਤੇ ' ਸਦ ' ਬਾਣੀ ਦੇ ਅਰਥਾਂ ਨੂੰ ਚੰਗੀ ਤਰ੍ਹਾਂ ਸਮਝਣ ਲਈ ' ਸਦ ਸਟੀਕ ' ਕ੍ਰਿਤ ਪ੍ਰੋਫੈਸਰ ਸਾਹਿਬ ਸਿੰਘ ਮੰਗਵਾ ਕੇ ਪੜ੍ਹਨੀ ਚਾਹੀਦੀ ਹੈ । ਹੇਠਾਂ ਅਸੀਂ ਟਪਲਾ ਲਾਉਣ ਵਾਲੀਆਂ ਕੁਝ ਤੁਕਾਂ ਦੇ ਸਹੀ ਅਰਥ ਦਰਜ ਕਰ ਰਹੇ ਹਾਂ ।

ਕੇਸੋ ਗੋਪਾਲ ਪੰਡਿਤ ਸਦਿਅਹੁ, ਹਰਿ ਹਰਿ ਕਥਾ ਪੜਹਿ, ਪੁਰਾਣੁ ਜੀਉ ।।

(ਰਾਮਕਲੀ ਸਦੁ ੯੨੩ )

ਇਸ ਤੁਕ ਵਿਚ ਕੇਸੋ ਪਦ ਅਕਾਲ ਪੁਰਖ ਦਾ ਸੂਚਕ ਹੈ ਜੋ ਗੁਰਬਾਣੀ ਵਿਚ ਕਈ ਥਾਂਈ ਵਰਤਿਆ ਗਿਆ ਹੈ । ਗੋਪਾਲ ਦਾ ਅਰਥ ਹੈ ਸ੍ਰਿਸ਼ਟੀ ਦਾ ਪਾਲਕ ਭਾਵ ਅਕਾਲ ਪੁਰਖ । ਪੰਡਿਤ ਸ਼ਬਦ ਬਹੁ-ਵਚਨ ਹੈ, ਜਿਸ ਦਾ ਅਰਥ ਹੈ ਗੁਰਸਿੱਖ । " ਕੇਸੋ ਗੋਪਾਲ ਪੰਡਿਤ ਸਦਿਅਹੁ " ਦਾ ਅਰਥ ਹੈ, " ਸ੍ਰਿਸ਼ਟੀ ਦੀ ਪਾਲਣਾ ਕਰਨ ਵਾਲੇ ਅਕਾਲ ਪੁਰਖ ਦੇ ਸਿੱਖਾਂ ਨੂੰ ਸੱਦਣਾ ।' ਉਹ ਆ ਕੇ ਕੀ ਕਰਨ, " ਹਰਿ ਹਰਿ ਕਥਾ ਪੜਹਿ, ਪੁਰਾਣ ਜੀਉ " ਉਹ ਹਰੀ ਦੀ ਕਥਾ ਰੂਪੀ ਪੁਰਾਣ ਪੜ੍ਹਣ, ਭਾਵ ਵਾਹਿਗੁਰੂ ਦੀ ਸਿਫਤ ਸਲਾਹ ਰੂਪੀ ਕੀਰਤਨ ਕਰਨ । ਇਸੇ ਤਰ੍ਹਾਂ :-

ਪਿੰਡੁ ਪਤਲਿ ਕਿਰਿਆ ਦੀਵਾ ਫੁਲ, ਹਰਿਸਰਿ ਪਾਵਏ ।।

ਇਸ ਤੁਕ ਦਾ ਅਰਥ ਹੈ ਕਿ ਗੁਰੂ ਅਮਰਦਾਸ ਜੀ ਕਹਿੰਦੇ ਹਨ, ਕਿ ਮੈਂ ਬ੍ਰਾਹਮਣੀ ਮੱਤ ਦੇ ਪਿੰਡ, ਪਤਲਾਂ, ਕ੍ਰਿਆ, ਦੀਵਾ, ਫੁਲ ਆਦਿ ਸਾਰੇ ਕਰਮ-ਕਾਂਡ ' ਹਰਿ ਸਰ ' ਭਾਵ ਸਾਧ ਸੰਗਤ ਤੋਂ ਵਾਰਦਾ ਹਾਂ । ਭਾਵ ਮੈਨੂੰ ਸਾਧ ਸੰਗਤ ਦੇ ਇੱਕਠ ਦੀ ਲੋੜ ਹੈ, ਜੋ ਸਿਫਤ ਸਲਾਹ ਹਰੀ ਦੀ ਕਰਨ, ਇਹਨਾਂ ਬ੍ਰਾਹਮਣੀ ਕਰਮ-ਕਾਂਡਾਂ ਦੀ ਨਹੀਂ ।

ਗੁਰੂ ਅਮਰਦਾਸ ਜੀ ਦੀ ਬਾਣੀ ਵਿਚ ਇਕ ਹੋਰ ਸ਼ਬਦ ਹੇਠਾਂ ਦਿੱਤਾ ਜਾਂਦਾ ਹੈ, ਜਿਸ ਵਿਚ ਉਹਨਾਂ ਵਲੋਂ ਦਰਸਾਏ ਸਿੱਖੀ ਸਿਧਾਂਤ ਸਪਸ਼ਟ ਹੋ ਜਾਂਦੇ ਹਨ :-

ਹਰਿ ਕੀ ਤੁਮ ਸੇਵਾ ਕਰਹੁ, ਦੂਜੀ ਸੇਵਾ ਕਰਹੁ ਨ ਕੋਇ ਜੀ ।।

ਹਰਿ ਕੀ ਸੇਵਾ ਤੇ ਮਨਹੁ ਚਿੰਦਿਆ ਫਲੁ ਪਾਈਐ
ਦੂਜੀ ਸੇਵਾ ਜਨਮੁ ਬਿਰਥਾ ਜਾਇ ਜੀ ॥੧॥
ਹਰਿ ਮੇਰੀ ਪ੍ਰੀਤਿ ਰੀਤਿ ਹੈ ਹਰਿ ਮੇਰੀ, ਹਰਿ ਮੇਰੀ ਕਥਾ ਕਹਾਨੀ ਜੀ ॥
ਗੁਰਪ੍ਰਸਾਦਿ ਮੇਰਾ ਮਨੁ ਭੀਜੈ ਏਹਾ ਸੇਵ ਬਨੀ ਜੀਉ ॥੧॥ ਰਹਾਉ ॥
ਹਰਿ ਮੇਰਾ ਸਿਮ੍ਰਿਤਿ, ਹਰਿ ਮੇਰਾ ਸਾਸਤ੍ਰ, ਹਰਿ ਮੇਰਾ ਬੰਧਪੁ ਹਰਿ ਮੇਰਾ ਭਾਈ ॥
ਹਰਿ ਕੀ ਮੈ ਭੂਖ ਲਾਗੈ, ਹਰਿਨਾਮਿ ਮੇਰਾ ਮਨੁ ਤ੍ਰਿਪਤੈ
ਹਰਿ ਮੇਰਾ ਸਾਕੁ ਅੰਤਿ ਹੋਇ ਸਖਾਈ ॥੨॥
ਹਰਿ ਬਿਨੁ ਹੋਰ ਰਾਸਿ ਕੂੜੀ ਹੈ, ਚਲਦਿਆਂ ਨਾਲਿ ਨ ਜਾਈ ॥
ਹਰਿ ਮੇਰਾ ਧਨੁ ਮੇਰੈ ਸਾਥਿ ਚਾਲੈ, ਜਹਾ ਹਉ ਜਾਉ ਤਹ ਜਾਈ ॥੩॥
ਸੋ ਝੂਠਾ ਜੋ ਝੂਠੇ ਲਾਗੈ ਝੂਠੇ ਕਰਮ ਕਮਾਈ ॥
ਕਹੈ ਨਾਨਕੁ ਹਰਿ ਕਾ ਭਾਣਾ ਹੋਆ ਕਹਣਾ ਕਛੂ ਨ ਜਾਈ ॥੪॥੨॥੪॥

(ਗੂਜਰੀ ਮਹਲਾ ੩ ਪੰਨਾ ੪੯੦)

# (੧੨) ਮੰਤ੍ਰ, ਯੰਤ੍ਰ, ਗ੍ਰਹਿ

ਹਿੰਦੂ ਮੱਤ ਵਿਚ ਮੰਤਰ, ਯੰਤਰ, ਗ੍ਰਹਿ ਪੂਜਾ ਆਦਿਕ ਕਰਮਾਂ ਤੋਂ ਅਨੇਕ ਪ੍ਰਕਾਰ ਦੀ ਕਾਰਜ ਸਿੱਧੀ ਹੋਣੀ ਮੰਨੀ ਗਈ ਹੈ ਯਥਾ :

ਮੰਤਰਾਂ ਦੇ ਬਲ ਕਰਕੇ ਰਿੱਧੀ ਸਿੱਧੀ ਮਿਲ ਸਕਦੀ ਹੈ ਸ਼ਤਰੂਆਂ ਦਾ ਨਾਸ਼ ਹੋ ਜਾਂਦਾ ਹੈ, ਦੇਵਤੇ ਵਸਿ ਹੁੰਦੇ ਹਨ, ਮੰਤਰ ਜੰਤਰ ਤੰਤਰ ਦੁਆਰਾ ਮਨ ਬਾਂਛਤ ਫਲ ਮਿਲ ਸਕਦੇ ਹਨ ।

(ਦੇਖੋ ! ਮੰਤ੍ਰਮਹੋਦਧਿ ਔਰ ਮਹਾਂ ਨਿਰਬਾਣ ਤੰਤਰ)

ਜੋ ਗ੍ਰਹਿਾਂ ਦੀ ਰੋਜ਼ ਪੂਜਾ ਕਰਦਾ ਹੈ ਉਸ ਨੂੰ ਕੋਈ ਰੋਗ ਨਹੀ ਹੁੰਦਾ, ਧਨ ਬਹੁਤ ਮਿਲਦਾ ਹੈ, ਸੌ ਇਸਤ੍ਰੀਆਂ ਭੋਗਣ ਵਾਲਾ ਹੁੰਦਾ ਹੈ, ਔਰ ਉਮਰ ਲੰਮੀ ਹੋ ਜਾਂਦੀ ਹੈ ।

(ਦੇਖੋ ! ਬ੍ਰਿਹਤ ਪਰਾਸਿਰ ਸੰਹਿਤਾ, ਅ: ੯)

ਗੁਰਮਤਿ ਵਿਚ ਏਹ ਪਾਖੰਡ ਜਾਲ ਨਿਸਫਲ ਕਥਨ ਕੀਤਾ ਗਿਆ ਹੈ, ਯਥਾ-

– ਤੰਤੁ ਮੰਤੁ ਪਾਖੰਡੁ ਨ ਜਾਣਾ, ਰਾਮੁ ਰਿਦੈ ਮਨੁ ਮਾਨਿਆ ॥

(ਸੂਹੀ ਮਹਲਾ ੧, ੭੬੬)

– ਦੇਵੀ ਦੇਵ ਨ ਸੇਵਕਾ ਤੰਤ ਨ ਮੰਤ ਨ ਫੁਰਨਿ ਵਿਚਾਰੇ ॥
ਗੁਰਮੁਖਿ ਪੰਥ ਸੁਹਾਵੜਾ ਧੰਨ ਗੁਰੂ ਧੰਨੁ ਗੁਰੂ ਪਿਆਰੇ ॥

(ਵਾਰ ੪੦, ਪਉੜੀ ੬)

– ਤੰਤ੍ਰ ਮੰਤ੍ਰ ਪਾਖੰਡ ਕਰਿ ਕਲਹਿ ਕ੍ਰੋਧੁ ਬਹੁ ਵਾਦਿ ਵਧਾਵੈ ॥
ਕੋਟਕਿ ਧਰਮੀ ਭਰਮਿ ਭੁਲਾਵੈ ॥

(ਭਾਈ ਗੁਰਦਾਸ ਵਾਰ ੧, ਪਉੜੀ ੧੮)

ਤੰਤ ਮੰਤ ਰਾਸਾਇਣਾ, ਕਰਾਮਾਤਿ ਕਾਲਖਿ ਲਪਟਾਏ ॥
ਕਲਿਜੁਗ ਅੰਦਰਿ ਭਰਮਿ ਭੁਲਾਏ ॥੧੯॥ (ਭਾਈ ਗੁਰਦਾਸ ਵਾਰ ੧, ਪਉੜੀ ੧੯)

– ਧ੍ਰਿਗੁ ਜਿਹਬਾ ਗੁਰੁ ਸਬਦ ਵਿਣੁ ਹੋਰ ਮੰਤ੍ਰ ਸਿਮਰਣੀ ॥

(ਵਾਰ ੨੭, ਪਉੜੀ ੧੦)

ਤੰਤ ਮੰਤ ਪਾਖੰਡ ਲਖ ਬਾਜੀਗਰ ਬਾਜਾਰੀ ਨੰਗੇ
ਗੁਰ ਸਿਖੁ ਦੂਜੇ ਭਾਵਹੁ ਸੰਗੇ ॥

(ਭਾਈ ਗੁਰਦਾਸ ਵਾਰ ੨੯, ਪਉੜੀ ੨)

– ਸਤਿਗੁਰ ਸਬਦ ਸੁਰਤਿ ਲਿਵ ਮੂਲ ਮੰਤ੍ਰ
ਆਨ ਤੰਤ੍ਰ ਮੰਤ੍ਰ ਕੀ ਨ ਸਿੱਖਨ ਪ੍ਰਤੀਤ ਹੈ ॥ (ਕਬਿਤ ਭਾਈ ਗੁਰਦਾਸ)

ਦਬਿਸਤਾਨ ਮੁਜ਼ਾਹਬ ਵਿਚ ਲਿਖਿਆ ਹੈ :-

"ਸਿੱਖ ਹਿੰਦੂਆਂ ਦੇ ਮੰਤਰ ਨਹੀਂ ਪੜ੍ਹਦੇ ਔਰ ਸੰਸਕ੍ਰਿਤ ਜ਼ਬਾਨ ਨਾਲ ਜਿਸ ਨੂੰ ਬ੍ਰਾਹਮਣ ਦੇਵਤਿਆਂ ਦੀ ਬੋਲੀ ਆਖਦੇ ਹਨ, ਕੁਛ ਸਰੋਕਾਰ ਨਹੀਂ ਰਖਦੇ ।"

ਗ੍ਰਹਿ ਅਤੇ ਨਖਛਤ੍ਰਾਂ ਦੇ ਵਿਸ਼ੇ ਵਿਚ ਸਿੱਖ ਧਰਮ ਦੀ ਰਾਇ :-

– ਸੂਖ ਸਹਜ ਆਨਦੁ ਘਣਾ ਹਰਿ ਕੀਰਤਨੁ ਗਾਉ ॥
ਗਰਹ ਨਿਵਾਰੇ ਸਤਿਗੁਰੂ, ਦੇ ਆਪਣਾ ਨਾਉ ॥੧॥

(ਆਸਾ ਮਹਲਾ ੫, ੪੦੦)

ਪਾਖੰਡੀ ਲੋਕ ਨਛਤਰ ਔਰ ਗ੍ਰਹਿਆਂ ਦੀਆਂ ਕੁੰਡਲੀਆਂ ਬਣਾਉਂਦੇ ਹਨ ਔਰ ਦਿਨਾਂ ਦੇ ਭਲੇ ਬੁਰੇ ਫਲ ਮੰਨ ਕੇ ਉਨ੍ਹਾਂ ਤੋਂ ਸੁਖ ਦੁਖ ਦਾ ਹੋਣਾ ਸਮਝਦੇ ਹਨ । ਸ਼ੁਭ ਔਰ ਅਸ਼ੁਭ ਗ੍ਰਹਿਆਂ ਦੇ ਫਲ ਲਿਖਦੇ ਹਨ ਔਰ ਅਗਲੇ ਪਿਛਲੇ ਸਮੇਂ ਦਾ ਹਾਲ ਬਿਆਨ ਕਰਦੇ ਹਨ ।

ਭਾਈ ਗੁਰਦਾਸ ਜੀ ਏਸੇ ਪ੍ਰਸੰਗ ਪਰ ਕਥਨ ਕਰਦੇ ਹਨ :-

ਗੁਰ ਸਿੱਖ ਸੰਗਤ ਮਿਲਾਪ ਕੋ ਪ੍ਰਤਾਪ ਐਸੋ
ਪਤਿਬ੍ਰਤ ਏਕ ਟੇਕ ਦੁਬਿਧਾ ਨਿਵਾਰੀ ਹੈ,
ਪੂਛਤ ਨ ਜੋਤਕ ਔ ਬੇਦ ਤਿਥਿ ਵਾਰ ਕਛੁ
ਗ੍ਰਹ ਔ ਨਛੱਤ੍ਰ ਕੀ ਨ ਸ਼ੰਕਾ ਉਰ ਧਾਰੀ ਹੈ ॥

ਸਿੱਖ ਧਰਮ ਵਿਚ ਮੰਤਰਾਂ ਦੇ ਸਿਰ ਮਹਾਂ ਮੰਤਰ ਗੁਰਮਤਿ ਨਾਮ ਹੈ

ਮਹਾਂ ਮੰਤ੍ਰ ਨਾਨਕ ਕਥੈ ਹਰਿ ਕੇ ਗੁਣ ਗਾਈ ॥
ਨਾ ਜੰਤ੍ਰ ਮੈਂ ਨ ਤੰਤ ਮੈਂ ਨ ਮੰਤ੍ਰ ਵਸਿ ਆਵਈ ॥

(ਅਕਾਲ ਉਸਤਤਿ ਪਾ: ੧੦)

# (੧੩) ਯੱਗ ਹੋਮ

ਹਿੰਦੂ ਮੱਤ ਵਿਚ ਯੱਗ ਅਤੇ ਹੋਮ ਦੀ ਅਪਾਰ ਮਹਿਮਾ ਕਥਨ ਕੀਤੀ ਗਈ ਹੈ ਤੇ ਯੱਗ ਹੋਮ ਦੁਆਰਾ ਕਾਰਜਾਂ ਦੀ ਸਿੱਧੀ ਹੋਣੀ ਮੰਨੀ ਗਈ ਹੈ । ਯਥਾ :-

ਯੱਗ ਸਭ ਫਲਾਂ ਦੇ ਦੇਣ ਵਾਲਾ ਹੈ, ਯੱਗ ਕਰ ਕੇ ਹੀ ਦੇਵਤੇ ਜੀਉਂਦੇ ਹਨ ਜੋ ਪਸ਼ੂ ਯੱਗ ਵਿੱਚ ਮਾਰਿਆ ਜਾਂਦਾ ਹੈ ਅਤੇ ਉਹ ਮਾਰਨ ਵਾਲੇ ਸਮੇਤ ਸਵਰਗ ਨੂੰ ਪ੍ਰਾਪਤ ਹੁੰਦਾ ਹੈ ।

(ਵਿਸ਼ਨੂ ਸਿਮ੍ਰਿਤੀ ਅ: ੫੧)

ਬ੍ਰਹਮਾ ਜੀ ਨੇ ਪਸ਼ੂ ਯੱਗ ਵਾਸਤੇ ਹੀ ਬਣਾਏ ਹਨ, ਯੱਗ ਵਿਚ ਪਸ਼ੂ ਮਾਰਨ ਕਰ ਕੇ ਸਾਰੇ ਸੰਸਾਰ ਦਾ ਭਲਾ ਹੁੰਦਾ ਹੈ, ਏਸ ਲਈ ਹਿੰਸਾ ਦਾ ਕੋਈ ਦੋਸ਼ ਨਹੀਂ । ਯੱਗ ਵਾਸਤੇ ਧਾਨ, ਜੌਂ, ਦਰਖਤ, ਪਸ਼ੂ-ਪੰਛੀ ਅਤੇ ਕੱਛੂ ਆਦਿਕ ਜੋ ਨਾਸ਼ ਹੁੰਦੇ ਹਨ, ਉਹ ਸਭ ਉੱਤਮ ਜੂਨੀਆਂ ਨੂੰ ਪ੍ਰਾਪਤ ਹੁੰਦੇ ਹਨ, ਜੋ ਯੱਗ ਅਤੇ ਸ਼ਰਾਧ ਵਿਚ ਬਲੀਦਾਨ ਕੀਤੇ ਹੋਏ ਮਾਸ ਨੂੰ ਨਹੀਂ ਖਾਂਦਾ, ਉਹ ਮਰ ਕੇ ਇੱਕੀ ਜਨਮ ਤਾਈ ਸੂਰ ਬਣਦਾ ਹੈ।

(ਮਨੂ ਅ: ੫, ਸ਼: ੩੫, ੩੯, ੪੦)

ਹਿੰਦੂ ਮੱਤ ਦੇ ਯੱਗ, ਪਰ ਉਪਕਾਰ ਨੂੰ ਮੁੱਖ ਰੱਖ ਕੇ ਨਹੀ ਹੋਇਆ ਕਰਦੇ ਸਨ, ਬਲਕਿ ਉਨ੍ਹਾਂ ਵਿਚ ਬੜੀ ਸ੍ਵਾਰਥਪਰਤਾ ਸੀ, ਯਥਾ :-

ਬ੍ਰਾਹਮਣ ਨੂੰ ਜਿਸ ਯੱਗ ਵਿਚ ਥੋੜੀ ਦਖਛਣਾ ਮਿਲੇ, ਉਹ ਨਾ ਕਰੇ ।

ਮਨੂ ਅ: ੧੧, ਸ਼: ੩੯)

ਥੋੜੀ ਦਖਸ਼ਣਾ ਵਾਲੇ ਯੱਗ ਨੇਤ ਆਦਿਕ ਇੰਦ੍ਰੀਆਂ ਯਸ਼, ਸਵਰਗ, ਉਮਰ, ਮਰੇ ਹੋਈ ਦੀ ਕੀਰਤੀ, ਔਲਾਦ ਅਤੇ ਪਸ਼ੂ ਆਦਿਕ ਨੂੰ ਨਾਸ ਕਰ ਦਿੰਦੇ ਹਨ, ਇਸ ਲਈ ਥੋੜੀ ਦਖਸ਼ਣਾ ਵਾਲਾ ਯੱਗ ਨਾ ਕਰੇ ।

(ਮਨੂ ਅ: ੧੭, ਸ਼: ੪੦)

ਅੱਗ ਵਿਚ ਆਹੂਤੀ ਪਾਈ ਜਾਂਦੀ ਹੈ, ਉਹ ਸੂਰਜ ਨੂੰ ਪਹੁੰਚਦੀ ਹੈ, ਅਤੇ ਉਸ ਅਹੂਤੀ ਦਾ ਰਸ ਸੂਰਜ ਵਿਚੋਂ ਬਰਖਾ ਹੋ ਕੇ ਟਪਕਦਾ ਹੈ, ਜਿਸ ਤੋਂ ਅੰਨ ਪੈਦਾ ਹੁੰਦੇ ਹਨ ਅਤੇ ਪਰਜਾ ਵੱਧਦੀ ਹੈ।

(ਮਨੂ ਅ: ੩, ਸ਼: ੧੬)

ਯੱਗ ਅਤੇ ਹੋਮ ਦੇ ਵਿਸ਼ਯ ਤੇ ਸਿੱਖ ਧਰਮ ਵਿਚ ਸਤਿਗੁਰਾਂ ਦੀ ਇਹ ਆਗਿਆ ਹੈ :-

**ਹੋਮ ਜਗ ਤੀਰਥ ਕੀਏ ਬਿਚਿ ਹਉਮੈ ਬਧੇ ਬਿਕਾਰ ॥**
**ਨਰਕੁ ਸੁਰਗੁ ਦੁਇ ਭੁੰਚਨਾ ਹੋਇ ਬਹੁਰਿ ਬਹੁਰਿ ਅਵਤਾਰ ॥...**
**ਜੈਸੋ ਗੁਰਿ ਉਪਦੇਸਿਆ ਮੈ ਤੈਸੋ ਕਹਿਆ ਪੁਕਾਰਿ ॥**
**ਨਾਨਕੁ ਕਹੈ ਸੁਨਿ ਰੇ ਮਨਾ ਕਰਿ ਕੀਰਤਨੁ ਹੋਇ ਉਧਾਰੁ ॥੪॥**

(ਗਉੜੀ ਮਹਲਾ ੫, ੨੧੪)

**– ਹੋਮ ਜਗ ਜਪ ਤਪ ਸਭਿ ਸੰਜਮ ਤਟਿ ਤੀਰਥਿ ਨਹੀ ਪਾਇਆ ॥**
**ਮਿਟਿਆ ਆਪੁ ਪਏ ਸਰਣਾਈ, ਗੁਰਮੁਖਿ ਨਾਨਕ ਜਗਤੁ ਤਰਾਇਆ ॥**

(ਭੈਰਉ ਮ: ੫, ੧੧੩੯)

**ਬਿਖੁ ਮਾਇਆ ਮੋਹੁ ਨ ਮਿਟਈ, ਵਿਚਿ ਹਉਮੈ ਆਵਣੁ ਜਾਣੁ ॥**
**ਸਤਿਗੁਰ ਮਿਲਿਐ ਮਲੁ ਉਤਰੀ ਹਰਿ ਜਪਿਆ ਪੁਰਖੁ ਸੁਜਾਣੁ ॥**
**ਜਿਨਾ ਹਰਿ ਹਰਿ ਪ੍ਰਭੁ ਸੇਵਿਆ ਜਨ ਨਾਨਕੁ ਸਦ ਕੁਰਬਾਣੁ ॥੩੭॥**

(ਸਲੋਕ ਵਾਰਾਂ ਤੋਂ ਵਧੀਕ ੧੪੧੭)

**– ਲਖ ਜਪ ਤਪ ਲਖ ਸੰਜਮਾ ਹੋਮ ਜਗ ਲਖ ਵਰਤ ਕਰੰਦੇ ॥**
**ਗੁਰਸਿਖੀ ਸੁਖੁ ਤਿਲੁ ਨ ਲਹੰਦੇ ॥੧੮॥**

(ਭਾਈ ਗੁਰਦਾਸ ਜੀ)
(ਵਾਰ ੨੮: ਪਉੜੀ ੧੮)

# (੧੪) ਸੰਸਕਾਰ ਅਤੇ ਚਿੰਨ੍ਹ

ਹਿੰਦੂ ਮੱਤ ਦੇ ਸੰਸਕਾਰ ਤੇ ਸਿੱਖ ਧਰਮ ਦੇ ਸੰਸਕਾਰਾਂ ਵਿਚ ਜ਼ਮੀਨ ਅਸਮਾਨ ਦਾ ਅੰਤਰ ਹੈ । ਇਸੇ ਪ੍ਰਕਾਰ ਸਿੱਖ ਧਰਮ ਦੇ ਚਿਨ੍ਹ, ਹਿੰਦੂ ਮੱਤ ਦੇ ਚਿੰਨ੍ਹਾਂ ਨਾਲੋਂ ਬਿਲਕੁਲ ਅੱਡਰੇ ਤੇ ਨਿਆਰੇ ਹਨ । ਸਿੱਖ ਧਰਮ ਦੇ ਸੰਸਕਾਰ ਇਹ ਹਨ :-

(੧) ਜਨਮ ਸੰਸਕਾਰ (੨) ਅੰਮ੍ਰਿਤ ਸੰਸਕਾਰ (੩) ਅਨੰਦ ਸੰਸਕਾਰ (੪) ਮ੍ਰਿਤਕ ਸੰਸਕਾਰ।

ਇਹ ਸਾਰੇ ਸੰਸਕਾਰ ਗੁਰੂ ਜੀ ਦੀ ਦੱਸੀ ਮਰਯਾਦਾ ਅਨੁਸਾਰ ਕੀਤੇ ਜਾਂਦੇ ਹਨ । ਇਹਨਾਂ ਸੰਸਕਾਰਾਂ ਨੂੰ ਪੂਰਾ ਕਰਨ ਲਈ ਸਿੱਖ ਧਰਮ ਕਿਸੇ ਬ੍ਰਾਹਮਣ ਦਾ ਮੁਥਾਜ ਨਹੀਂ । ਨਾਂ ਹੀ ਇਹਨਾਂ ਸੰਸਕਾਰਾਂ ਦੀ ਮਰਯਾਦਾ ਵਿਚ ਹਿੰਦੂ ਮੱਤ ਦਾ ਦਖਲ ਹੀ ਹੈ । ਇਹ ਸੰਸਕਾਰ ਸਿੱਖਾਂ ਦੇ ਨਿਆਰੇ ਹੋਣ ਦਾ ਪ੍ਰਤੱਖ ਤੇ ਅੱਕਟ ਸਬੂਤ ਹਨ । ਇਹਨਾਂ ਸੰਸਕਾਰਾਂ ਦੀ ਵਿਆਖਿਆ ' ਸਿਖ ਰਹਿਤ ਮਰਯਾਦਾ ' ਪੁਸਤਕ ਜੋ ਪੰਥ ਵਲੋਂ ਪ੍ਰਵਾਣਿਤ ਹੈ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਪ੍ਰਕਾਸ਼ਿਤ ਕੀਤੀ ਗਈ ਹੈ, ਵਿਚ ਚੰਗੀ ਤਰ੍ਹਾਂ ਲਿਖ ਦਿੱਤੀ ਗਈ ਹੈ ।

ਇਸੇ ਤਰ੍ਹਾਂ ਸਿੱਖਾਂ ਦੇ ਧਾਰਮਿਕ ਚਿੰਨ੍ਹ ਸਿੱਖੀ ਦੇ ਪੰਜ ਕਕਾਰ ਹਨ :- ਕੇਸ, ਕੰਘਾ, ਕੜਾ, ਕਛਹਿਰਾ ਤੇ ਕ੍ਰਿਪਾਨ ।

ਹਿੰਦੂ ਧੋਤੀ ਪਹਿਨਦੇ ਹਨ, ਟਿਕਾ ਤੇ ਤਿਲਕ ਲਾਉਂਦੇ ਹਨ, ਬੋਦੀ ਰੱਖਦੇ ਹਨ, ਪਰ ਸਿੱਖੀ ਸਿਧਾਂਤ ਐਸਾ ਕਰਨ ਦੀ ਆਗਿਆ ਨਹੀਂ ਦਿੰਦੇ । ਸਿੱਖਾਂ ਦਾ ਨਿਆਰਾ ਸਰੂਪ ਸਿੱਖ ਦੀ ਵਿਲੱਖਣਤਾ ਤੇ ਨਿਆਰੇ-ਪਣ ਨੂੰ ਪ੍ਰਗਟ ਕਰਦਾ ਹੈ । ਸਿੱਖ ਪੰਥ ਗੁਰੂ ਨਾਨਕ ਸਾਹਿਬ ਤੋਂ ਹੀ ਕੇਸਧਾਰੀ ਚਲਿਆ ਆ ਰਿਹਾ ਹੈ । ਜੋ ਅਨਮੱਤੀਏ ਇਹ ਕਹਿੰਦੇ ਹਨ ਕਿ ਕੇਸ ਰੱਖਣ ਦਾ ਹੁਕਮ ਕਲਗੀਧਰ ਨੇ ਦਿੱਤਾ ਸੀ, ਉਹ ਸਿੱਖ ਧਰਮ ਦੇ ਇਤਿਹਾਸ ਤੇ ਗੁਰਬਾਣੀ ਦੇ ਉਹਨਾਂ ਵਾਕਾਂ ਤੋਂ ਅਗਿਆਨੀ ਹਨ, ਜਿਹਨਾਂ ਵਿਚ ਕੇਸਾਂ ਦਾ ਸਪਸ਼ਟ ਜ਼ਿਕਰ ਕੀਤਾ ਗਿਆ ਹੈ । ਐਸੇ ਟਪਲੇ ਸਿੱਖਾਂ ਨੂੰ ਨਿਆਰੇ ਸਰੂਪ ਤੋਂ ਡੇਗਣ ਹਿੱਤ ਹੀ ਲਾਏ ਜਾਂਦੇ ਹਨ, ਜਿਹਨਾਂ ਤੋਂ ਸਿੱਖਾਂ ਨੂੰ ਸੁਚੇਤ ਹੋਣ ਦੀ ਲੋੜ ਹੈ ।

# (੧੫) ਜਨੇਊ ਸੰਸਕਾਰ

ਹਿੰਦੂ ਮੱਤ ਵਿਚ, ਹਿੰਦੂ ਧਰਮ ਨੂੰ ਗ੍ਰਹਿਣ ਕਰਨ ਲਈ ਜਨੇਊ ਸੰਸਕਾਰ ਕੀਤਾ ਜਾਂਦਾ ਹੈ, ਪਰ ਸਿੱਖ ਧਰਮ ਵਿਚ, ਸਿੱਖੀ ਧਾਰਨ ਕਰਨ ਲਈ ਅੰਮ੍ਰਿਤ ਸੰਸਕਾਰ ਹੈ । ਗੁਰੂ ਨਾਨਕ ਸਾਹਿਬ ਨੇ ੯ ਸਾਲ ਦੀ ਉਮਰ ਵਿਚ ਜਨੇਊ ਪਹਿਰਨ ਤੋਂ ਇਨਕਾਰ ਕਰ ਕੇ ਸਭ ਨੂੰ ਇਹ ਦੱਸ ਦਿੱਤਾ ਸੀ ਕਿ ਮੈਂ ਹਿੰਦੂ ਨਹੀ ਮੇਰਾ ਧਰਮ ਕੁਝ ਹੋਰ ਹੈ । ਕਈ ਹਿੰਦੂ ਆਖਦੇ ਹਨ, ਕਿ ਗੁਰੂ ਤੇਗ ਬਹਾਦਰ ਸਾਹਿਬ ਨੇ ਜੰਞੂ ਦੀ ਰਾਖੀ ਲਈ ਸੀਸ ਬਲੀਦਾਨ ਦਿਤਾ, ਇਸ ਲਈ ਉਹ ਜੰਞੂ ਦੇ ਹੱਕ ਵਿਚ ਸਨ । ਉਹਨਾਂ ਨੂੰ ਇਸ ਅਸਲੀਅਤ ਦਾ ਪਤਾ ਨਹੀ, ਕਿ ਗੁਰੂ ਤੇਗ ਬਹਾਦਰ ਸਾਹਿਬ ਨੇ ਧਾਰਮਕ ਆਜ਼ਾਦੀ ਨੂੰ ਬਰਕਰਾਰ ਰੱਖਣ ਲਈ ਕਿ ਕੋਈ ਜ਼ਬਰੀ ਕਿਸੇ ਦਾ ਧਰਮ ਤਬਦੀਲ ਨਹੀ ਕਰਵਾ ਸਕਦਾ, ਇਸ ਆਸ਼ੇ ਨੂੰ ਮੁੱਖ ਰੱਖ ਕੇ ਧਰਮ ਦੀ ਸੁਤੰਤਰਤਾ ਲਈ, ਆਪਣੀ ਸ਼ਹੀਦੀ ਦਿੱਤੀ । ਜੇ ਉਸ ਸਮੇਂ ਹਿੰਦੂ ਮੁਸਲਮਾਨਾਂ ਦਾ ਜ਼ਬਰੀ ਧਰਮ ਤਬਦੀਲ ਕਰਦੇ ਤੇ ਮੁਸਲਮਾਨ ਗੁਰੂ ਜੀ ਕੋਲ ਫਰਿਆਦੀ ਹੁੰਦੇ ਤਾਂ ਗੁਰੂ ਜੀ ਨੇ ਮੁਸਲਮਾਨਾਂ ਦਾ ਧਰਮ ਬਚਾਉਣ ਖਾਤਰ ਵੀ ਸ਼ਹੀਦੀ ਦੇ ਦੇਣੀ ਸੀ ।

ਸਿੱਖ ਧਰਮ ਵਿਚ ਪਹਿਲੇ ਨੌਂ ਸਤਿਗੁਰਾਂ ਦੇ ਸਮੇਂ 'ਚਰਨਾਮਿਤ' ਭਾਵ ਚਰਨ ਪਾਹੁਲ ਦੇ ਕੇ ਸਿੱਖ ਬਣਾਇਆ ਜਾਂਦਾ ਸੀ । ਇਸ ਤਰ੍ਹਾਂ ਹਿੰਦੂ ਮੱਤ ਦੀ ਵਰਣ-ਵੰਡ ਉੱਤੇ ਭਾਰੀ ਚੋਟ ਸੀ, ਕਿਉਂਕਿ ਸਭ ਵਰਣਾਂ ਦੇ ਇਕਠੇ ਲੋਕ ਸਤਿਗੁਰਾਂ ਦਾ 'ਚਰਨਾਮਿਤ' ਪੀਂਦੇ ਸਨ ।

ਸਿੱਖ ਧਰਮ ਕਿਸੇ ਜ਼ਾਤ-ਪਾਤ ਨੂੰ ਨਹੀ ਮੰਨਦਾ ਤੇ ਨਾ ਹੀ ਸਤਿਗੁਰਾਂ ਦੀ ਕਿਸੇ ਜ਼ਾਤੀ ਨੂੰ ਮੰਨਦਾ ਹੈ, ਪਰ ਹਿੰਦੂ ਮਤ ਦੇ ਖਿਆਲ ਅਨੁਸਾਰ ਗੁਰੂ ਸਾਹਿਬ ਛਤ੍ਰੀ ਸਨ । ਸੋ ਛਤ੍ਰੀ ਦਾ 'ਚਰਨਾਮਿਤ' ਹਿੰਦੂ ਮੱਤ ਦੇ ਸ਼ਾਸਤਰਾਂ ਅਨੁਸਾਰ ਬ੍ਰਾਹਮਣ ਕਦੇ ਵੀ ਨਹੀ ਸੀ ਪੀ ਸਕਦਾ । ਸੋ 'ਚਰਨਾਮਿਤ' ਦਾ ਪ੍ਰਵਿਰਤ ਕਰਾਉਣ ਦਾ ਮਕਸਦ ਹੀ ਇਹ ਸੀ ਕਿ ਜ਼ਾਤੀ ਅਭਿਮਾਨ ਦੀ ਜੜ੍ਹ ਵੱਢ ਦਿਤੀ ਜਾਵੇ । ਫੇਰ ਦਸਵੇਂ ਗੁਰੂ ਜੀ ਨੇ ਇਸ ਰੀਤੀ ਨੂੰ 'ਖੰਡੇ ਦੇ ਅੰਮ੍ਰਿਤ' ਵਿਚ ਬਦਲ ਦਿਤਾ ਅਤੇ ਅੰਮ੍ਰਿਤ ਛਕਣ ਵੇਲੇ ਗੁਰੂ ਜੀ ਨੇ ਉਪਦੇਸ਼ ਦਿਤਾ:

"ਅੱਜ ਤੋਂ ਤੁਹਾਡਾ ਜਨਮ ਸਤਿਗੁਰੂ ਦੇ ਘਰ ਹੋਇਆ ਹੈ । ਪਿਛਲੀ ਜ਼ਾਤ-ਪਾਤ, ਵਰਣ ਗੋਤ ਅਤੇ ਮਜ਼ਹਬ ਆਦਿ ਸਭ ਮਿਟ ਗਏ ਹਨ । ਇਸ ਵਾਸਤੇ ਆਪਣਾ ਪਿਤਾ ਗੁਰੂ ਗੋਬਿੰਦ ਸਿੰਘ, ਮਾਤਾ ਸਾਹਿਬ ਕੌਰ, ਜਨਮ ਕੇਸਗੜ੍ਹ ਸਾਹਿਬ ਦਾ ਅਤੇ ਵਾਸੀ ਅਨੰਦਪੁਰ ਦੀ ਜਾਣਨੀ ।"

ਇਸ ਉਪਦੇਸ਼ ਤੋਂ ਹੀ ਸਿੱਖ ਕੌਮ ਦੇ ਨਿਆਰੇ ਤੇ ਇਕ ਵੱਖਰੀ ਕੌਮ ਹੋਣ ਦਾ ਪ੍ਰਤੱਖ ਸਬੂਤ ਮਿਲਦਾ ਹੈ ।

## (੧੬) ਮਾਲਾ ਤਸਬੀਆਂ ਦੇ ਝੇੜੇ

ਮਾਲਾ ਦੇ ਮਣਕਿਆਂ ਦੀ ਗਿਣਤੀ, ਧਾਤਾਂ, ਲਕੜਾਂ, ਕੱਚ ਆਦਿ ਦੇ ਕਾਫੀ ਭਰਮ ਹਨ। ਮੁਸਲਮਾਨ ਤਸਬੀ ਅਤੇ ਹਿੰਦੂ ਮਾਲਾ ਆਖ ਛੱਡਦੇ ਹਨ । ਸਿੱਖ ਧਰਮ ਨੇ ਇਹਨਾਂ ਵਹਿਮਾਂ ਨੂੰ ਨਹੀਂ ਮੰਨਿਆ । ਸਿੱਖ ਧਰਮ ਅਨੁਸਾਰ ਪ੍ਰਮਾਤਮਾਂ ਦਾ ਨਾਮ ਜਪਣਾ ਹੀ ਅਸਲ ਮਾਲਾ ਜਪਣੀ ਹੈ:-

– ਹਿਰਦੈ ਜਪਨੀ ਜਪਉ ਗੁਣਤਾਸਾ ॥ (ਬਿਲਾ: ਮ: ੩, ਪੰਨਾ ੮੪੧)

– ਹਰਿ ਹਰਿ ਅਖਰ ਦੁਇ ਇਹ ਮਾਲਾ ॥ (ਆਸਾ ਮ: ੫, ੩੮੮)

–ਸੁਕ੍ਰਿਤੁ ਕਰਣੀ ਸਾਰੁ ਜਪ ਮਾਲੀ ॥ (ਭੈਰਉ ਮ: ੪ ੧੧੩੪)

ਭਾਈ ਗੁਰਦਾਸ ਜੀ ਨੇ ਲਿਖਿਆ ਹੈ :

**ਮਾਲਾ ਤਸਬੀ ਤੋੜਿ ਕੈ ਜਿਉ ਸਉ ਤਿਵੈ ਅਠੋਤਰੁ ਲਾਇਆ ॥**
**ਮੇਰੁ ਇਮਾਮੁ ਰਲਾਇਕੈ ਰਾਮੁ ਰਹੀਮੁ ਨ ਨਾਉ ਗਣਾਇਆ ॥**

(ਵਾਰ ੩੯ ਪਉੜੀ ੧੧)

## (੧੭) ਸੁਰਗਾਂ ਬਹਿਸ਼ਤਾਂ ਦੇ ਚਕ੍ਰ

ਮੁਸਲਮਾਨ ਦੋਜ਼ਖ ਅਤੇ ਬਹਿਸ਼ਤ ਕਹਿੰਦੇ ਹਨ । ਹਿੰਦੂ ਨਰਕ ਤੇ ਸਵਰਗ ਕਹਿੰਦੇ ਹਨ ਅਤੇ ਇਨ੍ਹਾਂ ਵਿਚ ਆਉਣਾ ਜਾਣਾ ਮੰਨਦੇ ਹਨ । ਪਰ ਸਿੱਖ ਧਰਮ ਦਾ ਨਰਕ ਸਵਰਗ ਨਾਲ ਕੋਈ ਵਾਸਤਾ ਨਹੀ । ਸਿੱਖੀ ਦਾ ਤਾਂ ਸਿਧਾਂਤ ਹੈ :-

– ਧਨੁ ਨਹੀ ਬਾਛਹਿ, ਸੁਰਗ ਨ ਆਛਹਿ ॥ (ਗਉੜੀ ਮ: ੫, ੨੫੧)

– ਕਵਨੁ ਨਰਕੁ ਕਿਆ ਸੁਰਗੁ ਬੇਚਾਰਾ ਸੰਤਨ ਦੋਊ ਰਾਦੇ ॥

**ਹਮ ਕਾਹੂ ਕੀ ਕਾਣਿ ਨ ਕਢਤੇ ਆਪਨੇ ਗੁਰਪਰਸਾਦੇ।** (ਰਾਮ: ਕਬੀਰ, ੯੬੯)
**ਸਿੱਖਾਂ ਵਾਸਤੇ ਸਾਧ ਸੰਗਤ ਜਿਥੇ ਹਰੀ ਦਾ ਜਸ ਹੁੰਦਾ ਹੈ, ਉਹੀ ਬੈਕੁੰਠ ਹੈ ।**
**– ਤਹਾ ਬੈਕੁੰਠੁ ਜਹ ਕੀਰਤਨੁ ਤੇਰਾ ਤੂੰ ਆਪੇ ਸਰਧਾ ਲਾਇਹਿ ।।੨।।**
(ਸੂਹੀ ਮ: ੫, ੭੪੯)

# (੧੮) ਮੁਰਦੇ ਦੱਬਣ ਅਤੇ ਸਾੜਨ ਦੇ ਵਹਿਮ

ਹਿੰਦੂ ਲੋਕ ਮਾਸੂਮ ਬਾਲਕਾਂ ਨੂੰ ਧਰਤੀ ਵਿਚ ਮੁਸਲਮਾਨਾਂ ਦੀ ਭਾਂਤੀ ਦਬਾਉਂਦੇ ਹਨ। ਵਡਿਆਂ ਨੂੰ ਸਾੜਦੇ ਹਨ । ਮੁਸਲਮਾਨ ਮੁਰਦਿਆਂ ਨੂੰ ਦਾਹ ਕਰਨਾ ਅਧਰਮ ਮੰਨਦੇ ਹਨ, ਬਲਕਿ ਦੋਜ਼ਖਾਂ ਦਾ ਭਾਗੀ ਠਹਿਰਾਉਂਦੇ ਹਨ । ਈਸਾਈ ਯਹੂਦੀ ਭੀ ਦਬਦੇ ਹਨ । ਗੁਰਮਤਿ ਵਿਖੇ ਦੋਹਾਂ ਦੇ ਖਿਆਲਾਂ ਨੂੰ ਵਹਿਮ ਅਤੇ ਹਠ-ਧਰਮੀ ਮੰਨਿਆ ਗਿਆ ਹੈ । ਸਿੱਖ ਧਰਮ ਵਿਚ ਦੱਬਣਾ ਸਾੜਨਾ ਇਕੋ ਜਿਹਾ ਹੈ, ਕੋਈ ਭਰਮ ਨਹੀਂ । ਪਰ ਅਰੋਗਤਾ ਦਾ ਖਿਆਲ ਕਰ ਕੇ ਮੁਰਦੇ ਫੂਕਣੇ ਉੱਤਮ ਮੰਨੇ ਗਏ ਹਨ, ਇਸ ਕਰਕੇ ਦਾਹ ਕਰਨ ਨੂੰ ਤਰਜੀਹ ਦਿੱਤੀ ਗਈ ਹੈ । ਜਿਥੇ ਦਾਹ ਕਰਨ ਦਾ ਵਸੀਲਾ ਨਾ ਬਣੇ, ਉਥੇ ਦਰਿਆ ਵਿਚ ਬਹਾ ਦੇਣਾ, ਜਾਂ ਦੱਬ ਦੇਣ ਬਾਰੇ ਕੋਈ ਭਰਮ ਵਹਿਮ ਕਰਨਾ ਨਹੀਂ ਦੱਸਿਆ ਗਿਆ । ਪੰਜਵੇਂ ਗੁਰੂ ਜੀ ਦੀ ਦੇਹ ਦਾ ਸਸਕਾਰ ਰਾਵੀ ਨਦੀ ਵਿਚ ਵਹਾ ਕੇ ਕੀਤਾ ਗਿਆ ਸੀ । ਮੁਰਦਿਆਂ ਨੂੰ ਸਾੜਣ , ਦੱਬਣ, ਜਾਂ ਪਾਣੀ ਵਿਚ ਬਹਾ ਦੇਣ ਨਾਲ ਮਨੁੱਖ ਦੀ ਗਤ-ਅਗਤੀ ਮੰਨਣੀ ਅਗਿਆਨੀ ਮਾਰਗ ਹੈ । ਗੱਲ ਇਕੋ ਹੈ, ਸਾੜੋ, ਦੱਬੋ ਭਾਵੇਂ ਜਲ ਵਿਚ ਸੁੱਟੋ, ਅਖੀਰ ਸਭ ਨੇ ਜਮੀਨ ਵਿਚ ਮਿਲਣਾ ਹੈ । ਗੁਰੂ ਅਮਰਦਾਸ ਜੀ ਦਾ ਫੁਰਮਾਣ ਹੈ :

**– ਇਕ ਦਝਹਿ ਇਕ ਦਬੀਅਹਿ ਇਕਨਾ ਕੁਤੇ ਖਾਹਿ ।।**
**ਇਕਿ ਪਾਣੀ ਵਿਚਿ ਉਸਟੀਅਹਿ ਇਕਿ ਭੀ ਫਿਰਿ ਹਸਣਿ ਪਾਹਿ ।।**
**ਨਾਨਕ ਏਵ ਨ ਜਾਪਈ ਕਿਥੈ ਜਾਇ ਸਮਾਹਿ।।**
(ਵਾਰ ਸੋਰਠਿ ਮਹਲਾ ੩, ਪੰਨਾ ੬੪੮)

ਸਿੱਖ ਧਰਮ ਵਿਚ ਮ੍ਰਿਤਕ ਪ੍ਰਾਣੀ ਭਾਵੇਂ ਵੱਡੀ ਉਮਰ ਦਾ ਹੋਵੇ ਭਾਵੇਂ ਛੋਟੀ ਉਮਰ ਦਾ, ਸਭ ਦਾ ਦਾਹ ਸਸਕਾਰ ਹੀ ਕੀਤਾ ਜਾਂਦਾ ਹੈ । ਦਾਹ ਸਸਕਾਰ ਸਮੇਂ ਉਮਰ ਦਾ ਕੋਈ ਵਹਿਮ ਭਰਮ ਨਹੀਂ ਕੀਤਾ ਜਾਂਦਾ।

# (੧੯) ਬ੍ਰਾਹਮਣਾਂ ਨੂੰ ਦਾਨ ਦੇਣ ਦੀ ਮਨਾਹੀ

ਹਿੰਦੂ-ਮੱਤ ਦੀ ਵਰਣ-ਵੰਡ ਅਨੁਸਾਰ ਹਿੰਦੂਆਂ ਨੇ ਬ੍ਰਾਹਮਣ ਦਾ ਇਹ ਕਰਮ ਨੀਅਤ ਕੀਤਾ ਹੈ ਕਿ ਦਾਨ ਦੇਣਾ ਤੇ ਦਾਨ ਲੈਣਾ । ਬ੍ਰਾਹਮਣ ਪਾਸੋਂ ਇਹ ਆਸ ਕਦੀ ਨਹੀਂ ਰੱਖੀ ਜਾ ਸਕਦੀ ਕਿ ਉਹ ਕਿਸੇ ਨੂੰ ਦਾਨ ਦੇਵੇ । ਉਸ ਨੇ ਆਪਣਾ ਕਰਮ ਕੇਵਲ ਦਾਨ ਲੈਣ ਤੱਕ ਹੀ ਸੀਮਤ ਰੱਖਿਆ ਹੈ ।

ਸਤਿਗੁਰੂ ਜੀ ਨੇ ਸਿੱਖਾਂ ਨੂੰ ਬ੍ਰਾਹਮਣ ਦੇ ਚੁੰਗਲ ਵਿਚੋਂ ਬਾਹਰ ਕੱਢਿਆ ਤੇ ਉਪਦੇਸ਼ ਦਿੱਤਾ ਹੈ ਕਿ ਬ੍ਰਾਹਮਣ ਦੀ ਪੁੱਛ-ਗਿੱਛ ਕਰਨ ਦੀ ਕੋਈ ਲੋੜ ਨਹੀਂ ਹੈ । ਦਾਨ ਦੇਣਾ ਅਤੇ ਸੇਵਾ ਟਹਿਲ ਕਰਨੀ ਖਾਲਸਾ ਜੀ ਵਾਸਤੇ ਨੀਅਤ ਕਰ ਦਿੱਤੀ ਹੈ ।

**– ਸੇਵ ਕਰੀ ਇਨ ਹੀ ਕੀ ਮਨ ਭਾਵਤ, ਔਰ ਕੀ ਸੇਵ ਸੁਹਾਤ ਨਾ ਜੀ ਕੋ ।।**

ਦਾਨ ਦਯੋ ਇਨਹੀ ਕੋ ਭਲੋ, ਅਰ ਆਨ ਕੋ ਦਾਨ ਨ ਲਾਗਤ ਨੀਕੋ ॥
ਆਗੈ ਫਲੈ ਇਨ ਹੀ ਕੋ ਦਯੋ ਜਗ ਮੈ ਜਸ ਔਰ ਦਯੋ ਸਭ ਫੀਕੋ ॥
ਮੋ ਗ੍ਰਿਹ ਮੈਂ ਮਨ ਤੇ ਤਨ ਤੇ, ਸਿਰ ਲੌਂ ਧਨ ਹੈ ਸਭ ਹੀ ਇਨਹੀਕੋ ॥

(ਪਾਤਸ਼ਾਹੀ ੧੦)

– ਸਤਿਗੁਰ ਪ੍ਰੀਤਿ ਗੁਰਸਿਖ ਮੁਖਿ ਪਾਇ ॥ (ਮਹਲਾ ੪, ਪੰਨਾ ੧੬੪)
– ਜੋ ਮਮ ਸਿੱਖਨ ਕੇ ਮੁਖ ਪਰੈ ॥ ਸੋ ਮੁਝ ਕੋ ਪਹੁਚੈ ਹਿਤ ਧਰੈ ॥

(ਸੂਰਜ ਪ੍ਰਕਾਸ਼ ਰਾਸ ੫)

# (੨੦) ਸਿਖ ਧਰਮ ਤੇ ਤਿਲਕ ਆਦਿ

ਸਿੱਖ ਧਰਮ ਵਿਚ ਤਿਲਕ ਲਗਾਉਣ ਦੀ ਸਖਤ ਮਨਾਹੀ ਹੈ । ਹਿੰਦੂ ਲੋਕ ਮੱਥੇ ਜਾਂ ਸਰੀਰ ਦੇ ਅੰਗਾਂ ਉੱਤੇ ਜ਼ਾਤੀ-ਪਾਤੀ ਦੇ ਨਿਸ਼ਾਨ ਲਗਾਉਂਦੇ ਹਨ, ਜਿਸ ਨੂੰ ਤਿਲਕ ਕਿਹਾ ਜਾਂਦਾ ਹੈ । ਇਹ ਕੇਸਰ, ਸੁਆਹ, ਚੰਦਨ ਆਦਿ ਦਾ ਹੁੰਦਾ ਹੈ । ਸ਼ੈਵ ਤ੍ਰਿਪੁੰਡ੍ਰ ਆੜਾ (ਟੇਡਾ) ਤਿਲਕ ਅਤੇ ਵੈਸ਼ਨਵ ਖੜਾ (ਉਰਧ ਪੁੰਡ੍ਰ) ਵੈਸ਼ਨਵਾਂ ਦੇ ਬਾਰ੍ਹਾਂ ਤਿਲਕ ਹਨ, ਜੋ ਸਰੀਰ ਦੇ ਕਈ ਅੰਗਾਂ ਉੱਤੇ ਲਗਾਉਂਦੇ ਹਨ ।

ਗੁਰਮਤਿ ਦਾ ਸਿਧਾਂਤ ਭਾਈ ਗੁਰਦਾਸ ਜੀ ਦੱਸਦੇ ਹਨ :-

– ਬਾਰਹ ਤਿਲਕ ਮਿਟਾਇਕੈ, ਗੁਰਮੁਖਿ ਤਿਲਕੁ ਨੀਸਾਣੁ ਚੜਾਇਆ ॥

(ਵਾਰ ੭ ਪਉੜੀ ੧੨)

# (੨੧) ਭਾਸ਼ਾ ਦਾ ਝਗੜਾ

ਹਿੰਦੂ ਆਪਣੀ ਭਾਸ਼ਾ ਜਾਂ ਬੋਲੀ ਨੂੰ ਦੇਵ ਭਾਸ਼ਾ ਅਤੇ ਦੂਜਿਆਂ ਦੀ ਭਾਸ਼ਾ ਨੂੰ ਮਲੇਛ ਭਾਸ਼ਾ ਆਦਿ ਆਖ ਕੇ ਨਿੰਦਦੇ ਆਏ ਹਨ, ਪਰ ਸਿੱਖ ਧਰਮ ਦਾ ਸਿਧਾਂਤ ਇਹ ਹੈ ਕਿ ਪ੍ਰਮਾਤਮਾਂ ਦੀ ਆਪਣੀ ਕੋਈ ਖਾਸ ਬੋਲੀ ਨਹੀ । ਇਸ ਲਈ ਸਿੱਖ ਧਰਮ ਵਿਚ ਐਸੀ ਈਰਖਾ ਦਵੈਤ ਨਹੀਂ ਹੈ। ਗੁਰਬਾਣੀ ਵਿਚ ਸਰਬਤ ਭਾਸ਼ਾਵਾਂ ਨੂੰ ਸਤਿਕਾਰ ਦਿੱਤਾ ਗਿਆ ਹੈ । ਸਿੱਖਾਂ ਲਈ ਸਾਰੀਆਂ ਭਾਸ਼ਾਵਾਂ ਦਾ ਗਿਆਨ ਕਰਨਾ ਜਰੂਰੀ ਹੈ, ਪਰ ਵਿਸ਼ੇਸ਼ ਕਰ ਕੇ ' ਗੁਰਮੁਖੀ ' ਦਾ ਸਿਖਣਾ ਅਤੀ ਜ਼ਰੂਰੀ ਹੈ ਕਿਉਂਕਿ ਗੁਰਬਾਣੀ ਦਾ ਬਹੁਤਾ ਹਿੱਸਾ ਗੁਰਮੁਖੀ ਲਿਪੀ ਵਿੱਚ ਹੈ । ਗੁਰੂ ਸਾਹਿਬ ਨੇ ਹਿੰਦੂਆਂ ਵਾਂਗ ਅਰਬੀ ਫਾਰਸੀ ਨੂੰ ਮਲੇਛ ਭਾਸ਼ਾ ਦਾ ਫਤਵਾ ਨਹੀ ਦਿੱਤਾ, ਸਗੋਂ ਫਾਰਸੀ ਵਿਚ ਵੀ ਗੁਰਬਾਣੀ ਰਚ ਕੇ ਸਤਿਕਾਰ ਦਿਤਾ ਹੈ ਵੇਖੋ ਸ਼ਬਦ :

**ਯਕ ਅਰਜ਼ ਗੁਫਤਮ ਪੇਸ਼ ਤੋ.....**

# (੨੨) ਹਿੰਦੂ ਤੁਰਕਨ ਤੇ ਹੈ ਨਯਾਰਾ

ਸਿੰਘਾਂ ਦੇ ਹਮਲਿਆਂ ਤੋਂ ਤੰਗ ਆ ਕੇ ਨਾਦਰ ਸ਼ਾਹ ਨੇ ਲਾਹੌਰ ਦੇ ਗਵਰਨਰ ਜ਼ਕਰੀਆ ਖ਼ਾਂ ਤੋਂ ਪੁਛਿਆ, ਕਿ ਇਹ ਲੰਮੇ ਕੇਸਾਂ ਵਾਲੇ ਕੌਣ ਹਨ ? ਜੁਆਬ ਵਿਚ ਜ਼ਕਰੀਆ ਖ਼ਾਂ ਨੇ ਇਉਂ ਦੱਸਿਆ:-

ਹਿੰਦੂ ਤੁਰਕਨ ਤੇ ਹੈ ਨਯਾਰਾ, ਫ਼ਿਰਕਾ ਇਨ ਕਾ ਅਪਰ ਅਪਾਰਾ । ਪਰਤ੍ਰਿਯ ਸਮਝਤ ਮਾਤ ਸਮਾਨੈ, ਚੋਰੀ ਯਾਰੀ ਨਿੰਦ ਨ ਠਾਨੈ ॥
ਬਯਾਹ ਨਕਾਹ ਨ ਏਹ ਕਰਾਤ, ਭੂਗਤ ਅਨੰਦ, ਅਨੰਦ ਪੜ੍ਹਾਤ । ਸਿੰਘ ਸਿੰਘਨੀ ਜੋ ਮਰਜਾਤ, ਬਾਂਟਤ ਹਲੂਆ ਤੁਰਤ ਬਨਾਤ ॥
ਕਿਰਿਆ ਕਰਮ ਕਰਾਵਤ ਨਾਂਹਿ, ਹੱਡੀ ਪਾਇ ਨ ਗੰਗਾ ਮਾਂਹਿ । ਦਗਾ ਨ ਕਾਹੂੰ ਸੰਗ ਕਮੈਂ ਹੈਂ, ਮਾਰਤ ਲੂਟਤ ਉਜਾਗਰ ਕੈਹੈਂ ।
ਮਾਤ ਪਿਤਾ ਭਾਈ ਸੁਤ ਤੀਆ, ਇਨ ਤੇ ਪਯਾਰਾ ਸਿੰਘ ਲਖੀਆ । ਆਪਨ ਪਯਾਰ ਜ਼ਰਾ ਨਾ ਧਾਰਤ, ਮਨ ਤਨ ਧਨ ਸਿੰਘਨ ਪੈ ਵਾਰਤ ।

ਏਕ ਰੱਬ ਕੀ ਕਰਤ ਬੰਦਗੀ, ਰੱਖਤ ਨ ਔਰਨ ਕੀ ਮੁਛੰਦਗੀ । ਬੇਦ ਪੁਰਾਨ ਕਤੇਬ ਕੁਰਾਨ, ਪੜ੍ਹਤ ਸੁਨਤ, ਨਹਿ ਮਾਨਤ ਕਾਨ ।
ਗੁਰੂ ਨਾਨਕ ਜੋ ਕਥੀ ਕਲਾਮ, ਤਾਂ ਪਰ ਰਖਤ ਇਮਾਨ ਤਮਾਮ । ਗਾਂਵ ਕਿਸੀ ਮੇ ਸੋ ਨ ਬਸੇ ਹੈਂ, ਰਾਤ ਕਿਤੇ ਦਿਨ ਕਿਤੇ ਬਿਤੈਂ ਹੈਂ ।
ਇਕ ਹੀ ਬਰਤਨ ਮੈਂ ਸਭ ਕਾਹੂੰ, ਆਬਹਯਾਤ ਪਿਲਾਵਤ ਤਾਹੂੰ । ਜਾਤਿ ਗੋਤ ਕੁਲ ਕਿਰਿਆ ਨਾਮ, ਪਿਛਲੇ ਸੋ ਤਜ ਦੇਤ ਤਮਾਮ ।
ਜਬ ਕੋ ਮਜ਼੍ਹਬ ਇਨ੍ਹੋਂ ਕਾ ਲੇਹੇਂ, ਵਾਹਿਗੁਰੂ ਕੀ ਫਤੇ ਗਜੇ ਹੈਂ । ਪਿਛਲਾ ਭੇਸ ਦੇਤ ਉਤਰੇ ਹੈਂ, ਕੱਛ ਕ੍ਰਿਪਾਣ ਕੇਸ ਰਖ ਲੇਹੈਂ ।
ਇਕ ਅਕਾਲ ਕੀ ਕਰਤ ਬੰਦਗੀ, ਸ਼ਸਤਰ ਵਿਦਯਾ ਬਹੁ ਪਸੰਦਗੀ । ਨਾਮ ਸਿੰਘ ਬਨ ਮਜ਼੍ਹਬ ਖਾਲਸਾ, ਛੋੜ ਦੇਤ ਸਭ ਜਗਤ ਲਾਲਸਾ ।
ਸਿਰ ਪਰ ਚੱਕਰ ਕਰਦਾ ਤੇੜੇ, ਔਰੈਂ ਸ਼ਸਤਰ ਰਖਤ ਨ ਥੋੜੇ । ਪੇਟੀ ਟੋਪ ਸੰਜੋਇ ਚਿਰਾਨੇ, ਮਣ ਮਣ ਲੋਹਾ ਰਖਤ ਮਹਾਨੇ ।
ਧਾਵਾ ਮਾਰਤ ਕੋਸ ਪਚਾਸਕ, ਲੇਲੀ ਲੜਾਈ ਕੇ ਸਭ ਆਸ਼ਕ । ਸੋਵਤ ਫਿਰਤ ਤੁਰਦੇ ਘੋੜੇ, ਪੀਠ ਲਗਾਇ ਨ ਧਰ ਪਰ ਪੌਹੇ ।
ਖਟ ਰਸ ਕਾ ਵਹਿ ਸੁਾਦ ਨ ਜਾਨੈ, ਕਪੜਾ ਔਰ ਨ ਤਨ ਪਰ ਠਾਨੇ । ਕਮਰ ਜਾਂਘੀਆ ਸਿਰ ਦਸਤਾਰਾ, ਭੂਰੇ ਗਿਲਤੀ ਬਾਣਾ ਧਾਰਾ ।
ਘਾਸ ਫੂਸ ਫਲ ਮੂਲ ਅਹਾਰ, ਖੇਹੈਂ ਕਚੇ ਹੀ ਮ੍ਰਿਗ ਮਾਰ । ਪਯਾਰੀ ਔਰੇ ਵਸਤ ਨ ਕਾਈ, ਇਕ ਸ਼ਸਤਰ ਇਕ ਚਹਿਤ ਲਰਾਈ ।
ਮਾਰਤ ਇਨ ਕੋ ਹਮ ਥਕ ਗਏ, ਏ ਨਿਤ ਬਢਤ ਜਾਤ ਹੈ ਨਏ । ਮਰਨ ਮਾਰਨੋ ਚਰਾ ਨ ਡਰ ਹੈਂ, ਮੌਤ ਚਰਾਗ ਪਤੰਗੇ ਪਰ ਹੈਂ ।
ਚਾਹਤ ਨਿਸ ਦਿਨ ਲੇਨ ਸ਼ਹੀਦੀ, ਟਰਤ ਨ ਰਣ ਤੇ ਹ੍ਵੈ ਕਰ ਗੀਦੀ । ਸਾਥ ਹਜਾਰਨ ਬੀਸਕ ਲਰ ਹੈਂ, ਟਾਰੇ ਟਰਤ ਨ ਮਾਰੇ ਮਰ ਹੈਂ ।
ਬਲਕਿ ਜੁ ਦੀਨ ਹਮਾਰੇ ਆਵੇ, ਮੌਕਾ ਪਾ ਫਿਰ ਇਨ ਮੈਂ ਜਾਵੇ । ਤਿਸ ਕੋ ਭੀ ਇਹ ਸੁਧਾ ਛਕਾਇ, ਲੇਤ ਮਜ਼੍ਹਬ ਮੇ ਤੁਰਤ ਮਿਲਾਇ ।
ਮੁਰਸ਼ਦ ਇਨ ਕਾ ਵਲੀ ਭਯੋ ਹੈ, ਇਨ ਕੋ ਆਬਹਯਾਤ ਦਯੋ ਹੈ । ਗਜ਼ਬ ਅਸਰ ਤਿਸ ਕਾ ਹਮ ਦੇਖਾ, ਬੁਜ਼ਦਿਲ ਹੋਵਤ ਸ਼ੇਰ ਬਿਸ਼ੇਖਾ ।
ਕਾਣ ਨ ਕਾਹੂੰ ਕੀ ਇਹ ਰਾਖਤ, ਸ਼ਹਿਨਸ਼ਾਹ ਖੁਦ ਹੀ ਕੋ ਭਾਖਤ । ਔਰ ਸਭਨ ਕੋ ਜੀਵ ਚੁਰਾਸੀ, ਮਾਨਤ ਆਪ ਤਾਈ ਅਬਿਨਾਸੀ ।
ਤੱਤ ਖਾਲਸਾ ਗੁਰੂ ਕਾ ਜ਼ਾਹਰ, ਕਹਿਤ ਚੁਰਾਸੀ ਤੇ ਹੈ ਬਾਹਰ । ਹਿੰਦੂ ਅੰਨ੍ਹੇ ਤੁਰਕੂ ਕਾਣੇ, ਸਿੰਘ ਗੁਰੂ ਕੇ ਸਭ ਤੇ ਸਯਾਣੇ ।
ਮੁਸਲਮਾਨ ਹਿੰਦੁਨ ਤੇ ਨਯਾਰੀ, ਰੀਤੀ ਇਨ ਮੈਂ ਹੈ ਭਲ ਸਾਰੀ । ਬੁਤਪਰਸਤੀ ਨਾ ਇਹ ਕਰ ਹੈਂ, ਦੇਵੀ ਦੇਵ ਬਨਾਇ ਨ ਧਰ ਹੈਂ ।
ਪ੍ਰਤਪੀੜ ਗ੍ਰਿਹਿਪੀੜ ਨ ਮਾਨਤ, ਮੜ੍ਹੀ ਮਸਾਣੀ ਕੋ ਨ ਪਛਾਨਤ । ਗੰਗਾਦਿਕ ਤੀਰਥ ਨਹਿ ਜਾਵੈਂ, ਸੂਤਕ ਪਾਤਕ ਨਾਹਿ ਮਨਾਵੈਂ ।
ਜੰਞੂ ਤਿਲਕ ਨਾ ਛਾਪਾ ਧਾਰੈਂ, ਸ਼ਰਾ ਹਿੰਦੂਆਂ ਕੀ ਨਹਿ ਧਾਰੈਂ । ਬੋਦੀ ਧੋਤੀ ਤੁਲਸੀ ਮਾਲੈਂ, ਹੋਮ ਸਰਾਧ ਨ ਖਯਾਹਿ ਸੰਭਾਲੇ ।
ਰਾਮ ਰਹੀਮ ਕ੍ਰਿਸ਼ਨ ਤਜ ਨਾਮ ਰਾਖਤ ਵਾਹਿਗੁਰੂ ਸੇ ਕਾਮ । ਜਨਮੇ ਖੁਸ਼ੀ, ਨ ਸੋਕ ਮਰੇ ਤੈਂ, ਲਾਭ ਹਾਨਿ ਦੁਖ ਆਨ ਪਰੇ ਤੈਂ ।
ਇਕਰਸ ਖੁਸ਼ੀ, ਰਹਿਤ ਹੈਂ ਭਾਰੇ, ਪ੍ਰਭ ਕਾ ਭਾਣਾ ਮਾਨਤ ਸਾਰੇ । ਪੀਰ ਫਕੀਰ ਸਿਧ ਰਿਖਿ ਮੁਨੀ, ਇਨ ਕੇ ਜਾਨਤ ਹੋਏ ਗੁਨੀ ।
ਪੰਥ ਗਰੰਥ ਰਚੇ ਉਨ ਜੋ ਹੈਂ, ਉਨਕੋ ਭੀ ਮਾਨਤ ਨਾ ਏਹੈਂ । ਜੋ ਗੁਰੂ ਨਾਨਕ ਰਟੀ ਕਲਾਮ, ਐਨ ਪਾਕ ਸੋ ਅਹੇ ਲਲਾਮ ।
ਉਸ ਕੀ ਜਿਲਦ ਰਖੀ ਬੰਧਾਵਾ ਹੈ, 'ਗੁਰੂ ਗਰੰਥ ਸਾਹਿਬ' ਕਹਿ ਤਾਹੇ । ਹਿੰਦੂ ਕਹਿਤ ਜਿਨੈ ਅਵਤਾਰ, ਪਰਮੇਸ਼ੁਰ ਤਨ ਧਾਰੇ ਸਾਰ ।
ਪਰਮੇਸ਼ਰ ਥਪ ਪੂਜਤ ਮਾਨਤ, ਭਜਨ ਧਯਾਨ ਉਨ ਹੀ ਕਾ ਠਾਨਤ । ਸਿੱਖ ਉਨੇ ਪਰਮੇਸ਼ਰ ਨ ਮਾਨੈ, ਪਰਮੇਸ਼ਰ ਕੇ ਸੇਵਕ ਜਾਨੈਂ ।
ਦੌਲਤ ਦੁਨੀਆਂ ਏਹ ਨ ਚੌਹੈਂ, ਮਜ਼੍ਹਬ ਧਰਮ ਪਰ ਜਾਨ ਦੇਹੈਂ । ਬਨੇ ਰਹਿਤ ਸਭ ਸਕੇ ਬਰਾਦਰ, ਇਕ ਕੋ ਦੂਸਰ ਦੇਵਤ ਆਦਰ ।
ਹੇ ਇਨ ਮੈਂ ਇਤਫਾਕ ਮਹਾਨ, ਸਿੱਖ ਸਿੱਖ ਪੈ ਵਾਰਤ ਪ੍ਰਾਨ । ਭੂਖ ਦੂਖ ਮਹਿ ਰੈਹੈਂ ਰਾਜ਼ੀ, ਬਾਂਟ ਛਕਤ ਜੋ ਮਿਲ ਹੈ ਭਾਜੀ ।

(ਪੰਥ ਪ੍ਰਕਾਸ਼ ਗਿ: ਗਿਆਨ ਸਿੰਘ)

ਅੱਜ ਕਲ੍ਹ ਹਿੰਦੂਆਂ ਵੱਲੋਂ ਇਕ ਬਿਲਕੁਲ ਬੇ-ਲੋੜਾ, ਬੇਥਵਾ ਅਤੇ ਬਹੁਤ ਹੱਦ ਤੱਕ ਬੇਵਕੂਫਾਨਾ ਵਾਦ-ਵਿਵਾਦ ਛਿੜਿਆ ਹੋਇਆ ਹੈ ਕਿ ਸਿੱਖ ਇਕ ਵੱਖਰੀ ਕੌਮ ਨਹੀ ਹਨ ਅਤੇ ਉਹ ਹਿੰਦੂ ਕੌਮ ਦਾ ਹੀ ਹਿੱਸਾ ਹਨ, ਜਿਨ੍ਹਾਂ ਦੀ ਆਪਣੀ ਕੋਈ ਵਿਸ਼ੇਸ਼ ਹੈਸੀਅਤ ਨਹੀ । ਇਸ ਵਾਦ-ਵਿਵਾਦ ਪਿਛੇ ਜੋ ਤੱਥ ਕੰਮ ਕਰ ਰਹੇ ਹਨ, ਉਹ ਉਹੀ ਹਨ ਜੋ ਕਸ਼ਮੀਰ ਤੋਂ ਲੈ ਕੇ ਕੰਨਿਆ ਕੁਮਾਰੀ ਤੱਕ ਦੇ ਇਲਾਕੇ ਨੂੰ ਅੱਜ ਆਪਣੀ ਨਿੱਜੀ ਜਾਗੀਰ ਸਮਝਦੇ ਹਨ ਅਤੇ ਜੋ ਇਹ ਮਿੱਥ ਬੈਠੇ ਹਨ ਕਿ ਜੋ ਉਨ੍ਹਾਂ ਦੀ ਹਾਂ ਵਿਚ ਹਾਂ ਮਿਲਾਣ, ਕੇਵਲ ਉਨ੍ਹਾਂ ਨੂੰ ਹੀ ਭਾਰਤੀ ਉਪ-ਮਹਾਂਦੀਪ ਵਿਚ ਰਹਿਣ ਦਾ ਹੱਕ ਹੈ, ਹੋਰ ਕਿਸੇ ਨੂੰ ਨਹੀਂ । ੧੯੪੭ ਤੋਂ ਪਹਿਲਾਂ ਇਹ ਮੁਸਲਮਾਨਾਂ ਬਾਰੇ ਵੀ ਹੂ-ਬ-ਹੂ ਇਹੋ ਦਲੀਲਾਂ ਦੇ ਕੇ ਉਹਨਾਂ ਨੂੰ ਵੱਖਰੀ ਕੌਮ ਵਜੋਂ ਮੰਨਣ ਨੂੰ ਇਨਕਾਰ ਕਰਦੇ ਸਨ, ਜੋ ਅੱਜ ਸਿੱਖ ਕੌਮ ਬਾਰੇ ਦਿੱਤੀਆਂ ਜਾ ਰਹੀਆਂ ਹਨ ।

ਸਿੱਖ ਕੌਮ ਪ੍ਰਤੀ ਇਨ੍ਹਾਂ ਤੱਥਾਂ ਦਾ ਰਵਈਆ ਹੋਰ ਵੀ ਆਕਰਮਣਕਾਰੀ ਅਤੇ ਆਮਰਾਨਾ ਹੈ ਕਿਉਂਕਿ ਇਹ ਸਿੱਖ ਮਜ਼ਹਬ ਨੂੰ ਵੀ ਇਕ ਵੱਖਰਾ ਮਜ਼ਹਬ ਮੰਨਣ ਤੋਂ ਇਨਕਾਰ ਕਰਦੇ ਹਨ ਅਤੇ ਸਿੱਖ ਮੱਤ ਨੂੰ ਜੈਨੀਆਂ ਅਤੇ ਕਬੀਰ-ਪੰਥੀਆਂ ਵਾਂਗ ਹਿੰਦੂ ਮੱਤ ਦਾ ਹਿੱਸਾ ਹੀ ਦੱਸਦੇ ਹਨ । ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਗੋਬਿੰਦ ਸਿੰਘ ਜੀ ਦੇ ਖਾਲਸਾ ਪੰਥ ਨੂੰ ਨਿਰਾ ਇੱਕ ਜਥਾ ਹੀ ਦੱਸਦੇ ਹਨ । ਜੋ ਇਹਨਾਂ ਅਨੁਸਾਰ ਕੇਵਲ ਇਨ੍ਹਾਂ ਦੀ ਸੇਵਾ ਅਤੇ ਰਾਖੀ ਵਾਸਤੇ ਹੀ ਪੈਦਾ ਕੀਤਾ ਗਿਆ ਹੈ ਅਤੇ ਜਿਸ ਦੀ ਹੁਣ ਬਹੁਤੀ ਲੋੜ ਨਹੀਂ ਰਹਿ ਗਈ, ਕਿਉਂਕਿ ਇਹ ਸਮਝਦੇ ਹਨ ਕਿ ਹੁਣ ਇਹ ਆਪਣੇ ਆਪ ਜੋਗੇ ਹੋ ਗਏ ਹਨ ।

ਹਾਸੋ-ਹੀਣੀ ਗੱਲ ਤਾਂ ਇਹ ਹੈ ਕਿ ਜੋ ਫਿਰਕਾ ਸਿੰਘਾਂ ਦੀ ਨਿਆਰੀ ਅਤੇ ਵੱਖਰੀ ਮਜ਼ਹਬੀ ਅਤੇ ਕੌਮੀ ਹੈਸੀਅਤ ਨੂੰ ਮੰਨਣ ਤੋਂ ਇਨਕਾਰ ਕਰ ਰਿਹਾ ਹੈ, ਉਸ ਦੇ ਆਪਣੇ ਮਜ਼ਹਬ ਦੀ ਪੱਕੀ ਰੂਪ ਰੇਖਾ ਅਜੇ ਉਲੀਕੀ ਨਹੀਂ ਜਾ ਸਕੀ ਅਤੇ ਉਹ ਇਤਿਹਾਸ ਵਿਚ ਕਦੇ ਵੀ ਇਕ ਕੌਮ ਹੋ ਕੇ ਨਹੀਂ ਵਿਚਰਿਆ ਅਤੇ ਉਨ੍ਹਾਂ ਦੀ ਅਜੋਕੀ ਵਕਤੀ ਤੌਰ ਤੇ ਗੰਢ-ਤੁਪ ਕੀਤੀ ਹੋਈ ਕੌਮੀ ਹੈਸੀਅਤ ਨਿਰੀ ਓਪਰੀ ਜਿਹੀ ਹੈ, ਜੋ ਅਜੇ ਵੀ ਗੋਤੇ ਖਾ ਰਹੀ ਹੈ । ਕੁਝ ਸਾਲ ਪਹਿਲਾਂ ਕਲਕੱਤੇ ਵਿਚ ਹਿੰਦੂ ਮੱਤ ਦੀ ਪ੍ਰੀਭਾਸ਼ਾ ਉਲੀਕਣ ਵਾਸਤੇ ਇਕ ਕਾਨਫਰੰਸ ਸੱਦੀ ਗਈ ਸੀ, ਜਿਸ ਵਿਚ ਡਾ: ਰਾਧਾਕ੍ਰਿਸ਼ਨਨ ਦੇ ਇਲਾਵਾ ਕਈ ਪ੍ਰਸਿੱਧ ਹਿੰਦੂ ਲੀਡਰ ਇੱਕਠੇ ਹੋਏ ਸਨ । ਉਨ੍ਹਾਂ ਦੀਆਂ ਹਜ਼ਾਰਾਂ ਕੋਸ਼ਿਸ਼ ਦੇ ਬਾਵਾਜੂਦ ਹਿੰਦੂ ਮੱਤ ਦੀ ਇਕ ਪ੍ਰਮਾਣਤ ਪ੍ਰੀਭਾਸ਼ਾ ਉਲੀਕੀ ਨਹੀਂ ਜਾ ਸਕੀ ਅਤੇ ਅੰਤ ਵਿਚ ਇਹ ਕੋਸ਼ਿਸ਼ ਇਸ ਫੈਸਲੇ ਤੇ ਆ ਕੇ ਖਤਮ ਹੋਈ ਕਿ ਜੋ ਕੋਈ ਵਰਣ ਆਸ਼ਰਮ ਧਰਮ ਵਿਚ ਯਕੀਨ ਰੱਖਦਾ ਹੈ ਉਹ ਹਿੰਦੂ ਕਹਿਲਾਣ ਦਾ ਹੱਕ ਰੱਖਦਾ ਹੈ, ਅਜੋਕੇ ਯੁੱਗ ਦਾ ਪ੍ਰਸਿੱਧ ਲੇਖਕ ਅਤੇ ਚਿੰਤਕ **ਨਿਰਾਦ ਚੌਧਰੀ** (ਜੋ ਆਪ ਇਕ ਹਿੰਦੂ ਹੈ) ਆਪਣੀ ਪੁਸਤਕ **ਆਈਲੈਂਡ ਆਫ ਸਰਸੀ** ਵਿਚ ਲਿਖਦਾ ਹੈ ਕਿ ' ਹਿੰਦੂ ਕਦੇ ਵੀ ਇਕ ਕੌਮ ਨਹੀਂ ਸਨ ਅਤੇ ਨਾ ਹੀ ਹਨ ਭਾਰਤ ਦਾ ਲੰਬਾ ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਭਾਰਤੀ ਉਪ ਮਹਾਂਦੀਪ ਵਿਚ ਸ਼ੁਰੂ ਤੋਂ ਲੈ ਕੇ ਹੁਣ ਤੱਕ ਕਈ ਪ੍ਰਕਾਰ ਦੇ ਫਿਰਕੇ ਆਪੋ ਆਪਣੇ ਰਾਜ ਬਣਾ ਕੇ ਰਹਿੰਦੇ ਆਏ ਹਨ, ਜੋ ਹਮੇਸ਼ਾਂ ਆਪਸ ਵਿਚ ਲੜਦੇ ਰਹੇ ਹਨ ਅਤੇ ਉਨ੍ਹਾਂ ਵਿਚ ਏਕਤਾ ਦੀ ਉਹ ਭਾਵਨਾ ਕਦੇ ਭੀ ਉਤਪੰਨ ਨਹੀਂ ਹੋ ਸਕੀ, ਜੋ ਇਕ ਕੌਮ ਦਾ ਮੁਢਲਾ ਅਤੇ ਮਹੱਤਵਪੂਰਨ ਅੰਗ ਹੁੰਦੀ ਹੈ ।

**ਸਰ ਜਾਹਨ ਸੀਲੇ** ਦੇ ਕਥਨ ਅਨੁਸਾਰ " ਭਾਰਤ ਨੂੰ ਕੌਮ ਕਹਿਣਾ ਇਕ ਬਹੁਤ ਵੱਡੀ ਉਕਾਈ ਅਤੇ ਭੁਲੇਖਾ ਹੈ । ਭਾਰਤ ਯੂਰਪ ਅਤੇ ਅਫ਼ਰੀਕਾ ਵਾਂਗ ਇਕ ਖਿਤੇ ਦਾ ਨਾਂ ਹੈ, ਜਿਸ ਵਿਚ ਨਾ ਤਾਂ ਮਜ਼ਹਬ ਹੈ, ਨਾ ਜਬਾਨ ਅਤੇ ਨਾ ਸਮਾਜ । ਇਥੇ ਭਿੰਨ-ਭਿੰਨ ਭਾਸ਼ਾਵਾਂ ਅਤੇ ਭਿੰਨ-ਭਿੰਨ ਕੌਮਾਂ ਦਾ ਵਾਸ ਹੈ ।"

ਇਸੇ ਤਰ੍ਹਾਂ ਇਕ ਹੋਰ ਪ੍ਰਸਿੱਧ ਰਾਜਨੀਤਿਕ **ਜਾਹਨ ਸਟਰੇਚੇਅ** ਲਿਖਦਾ ਹੈ ਕਿ " ਭਾਰਤ ਵਿਚ ਕਦੀ ਵੀ ਮਜ਼ਹਬੀ ਸਿਆਸੀ ਜਾਂ ਰਾਜਨੀਤਿਕ ਏਕਤਾ ਨਹੀਂ ਹੋ ਸਕੀ, ਜਿਸ ਕਾਰਨ ਇਸ ਨੂੰ ਕੌਮ ਦਾ ਦਰਜਾ ਕਿਸੇ ਪੱਖੋਂ ਵੀ ਨਹੀਂ ਦਿਤਾ ਜਾ ਸਕਦਾ ।"

ਇਨ੍ਹਾਂ ਤੱਥਾਂ ਦੀ ਮੁਢਲੀ ਸਚਿਆਈ ਨੂੰ ਗਾਂਧੀ, ਨਹਿਰੂ ਅਤੇ ਅੰਬੇਦਕਰ ਵਰਗੇ ਲੀਡਰ ਵੀ ਸਵੀਕਾਰ ਕਰਦੇ ਹਨ, ਜਦੋਂ ਉਹ ਭਾਰਤ-ਵਰਸ਼ ਦੀ ਅਜੋਕੀ ਏਕਤਾ ਦੇ ਪਿਛੇ ਕਈ ਪ੍ਰਕਾਰ ਦੀਆਂ ਭਿੰਨ-ਭਿੰਨ ਅਨੇਕਤਾਵਾਂ ਸਵੀਕਾਰ ਕਰਦੇ ਹਨ ।

" ਯੂਨਿਟੀ ਇਨ ਡਾਇਵਰਸਿਟੀ " ਇਥੇ ਅਭਿੰਨਤਾ ਏਕਤਾ ਨਾਲੋਂ ਕਿਤੇ ਜ਼ਿਆਦਾ ਪ੍ਰਬਲ ਅਤੇ ਪ੍ਰਭਾਵਸ਼ਾਲੀ ਹੈ, ਜਿਥੋ ਸਪਸ਼ਟ ਹੁੰਦਾ ਹੈ ਕਿ ਭਾਰਤ-ਵਰਸ਼ ਸਿਰਫ ਇਕ ਜੁਗਰਾਫੀਆਈ ਇਕਾਈ ਹੈ, ਜਿਸ ਵਿਚ ਕਈ ਪ੍ਰਕਾਰ ਦੇ ਮਜ਼ਹਬ, ਫਿਰਕੇ ਅਤੇ ਕੌਮਾਂ ਰਹਿੰਦੀਆਂ ਹਨ ।

ਇਨ੍ਹਾਂ ਫਿਰਕਿਆਂ ਵਿਚ ਸਿੱਖ ਹੀ ਇਕ ਐਸੀ ਕੌਮ ਹਨ, ਜਿਨ੍ਹਾਂ ਦੀ ਕੌਮੀ ਹੈਸੀਅਤ ਸਪਸ਼ਟ ਅਤੇ ਸਾਫ ਸਾਫ ਉਲੀਕੀ ਹੋਈ ਹੈ ਅਤੇ ਸਿਧਾਂਤਕ ਪੱਖੀਂ ਤੋਂ ਇਲਾਵਾ ਇਕ ਇਤਿਹਾਸਕ ਸਚਾਈ ਦੇ ਆਧਾਰ ਤੇ ਵੀ ਸਰਵ-ਪ੍ਰਮਾਣਤ ਹੈ ।

ਕਿਸੇ ਸਮਾਜੀ ਸਿਆਸੀ ਅਤੇ ਮਜ਼ਹਬੀ ਫਿਰਕੇ ਦੀ ਕੌਮੀ ਹੈਸੀਅਤ ਨੂੰ ਜੋਖਣ ਵਾਸਤੇ ਅਜੇ ਤੱਕ ਜਿਹੜੇ ਵੀ ਸਿਧਾਂਤ ਰਾਜਨੀਤਕ ਚਿੰਤਕਾਂ ਅਤੇ ਫਿਲਾਸਫਰਾਂ ਵੱਲੋਂ ਉਲੀਕੇ ਗਏ ਹਨ, ਜੇ ਉਨ੍ਹਾਂ ਵਿਚੋਂ ਕਿਸੇ ਨੂੰ ਵੀ ਮਿੱਥ ਕੇ, ਸਿੱਖ ਕੌਮ ਨੂੰ ਉਸ ਤੇ ਨਾਪਿਆ ਤੋਲਿਆ ਜਾਵੇ, ਤਾਂ ਇਸ ਕੌਮ ਦਾ ਇੱਕ ਪੱਖ ਊਣਾ ਨਹੀ ਮਿਲਦਾ ਅਤੇ ਸਿੱਖਾਂ ਦੀ ਕੌਮੀ ਹੈਸੀਅਤ ਸਾਫ਼, ਸਪਸ਼ਟ ਅਤੇ ਪ੍ਰਭਾਵਸ਼ਾਲੀ ਰੰਗਾਂ ਵਿਚ ਉਭਰ ਕੇ ਸਾਹਮਣੇ ਆਉਂਦੀ ਹੈ ।

**ਜ਼ਿਮਰਨ** ਰਾਜਨੀਤੀ ਸਿਧਾਂਤ ਦੇ ਮੁਢਲੇ ਚਿੰਤਕਾਂ ਵਿਚੋਂ ਇਕ ਹਨ । ਉਨ੍ਹਾਂ ਨੇ ਕੌਮ ਦਾ ਜੋ ਆਧਾਰ ਮੰਨਿਆ ਹੈ, ਉਸ ਅਨੁਸਾਰ ' ਕੌਮ ਦਾ ਤੁਅੱਲੁਕ ਰਾਜਨੀਤੀ ਨਾਲ ਘੱਟ ਅਤੇ ਮਜ਼ਹਬ ਨਾਲ ਜ਼ਿਆਦਾ ਹੈ ।'

ਇਕ ਹੋਰ ਰਾਜਨੀਤੀ ਫਿਲਾਸਫਰ ' **ਰੀਨਾਨ** ' ਦਾ ਕਹਿਣਾ ਹੈ ਕਿ " ਕੌਮੀ ਏਕਤਾ ਇਕ ਜਿਉਂਦੇ ਜਾਗਦੇ ਜਜ਼ਬੇ ਅਤੇ ਮਜ਼ਹਬੀ ਅਸੂਲਾਂ ਤੇ ਅਧਾਰਤ ਹੁੰਦੀ ਹੈ, ਇਨ੍ਹਾਂ ਜ਼ਜ਼ਬਿਆਂ ਦਾ ਆਧਾਰ ਬੀਤੇ ਸਮੇਂ ਸਾਂਝੀਆਂ ਅਤੇ ਗੌਰਵ-ਮਈ ਯਾਦਾਂ, ਦੂਜਿਆਂ ਦੇ ਮੁਕਾਬਲੇ ਆਪਸ ਵਿਚ ਇੱਕਠਿਆਂ ਰਹਿਣ ਦੀ ਤੀਬਰ ਇੱਛਾ ਅਤੇ ਆਪਣੇ ਸਮੁੱਚੇ ਵਿਰਸੇ ਦੀ ਹਰ ਕੀਮਤ ਅਤੇ ਹਰ ਕੁਰਬਾਨੀ ਦੇ ਕੇ ਸੇਵਾ ਸੰਭਾਲ ਕਰਨ ਦਾ ਦ੍ਰਿੜ ਇਰਾਦਾ ਹੈ । ਜਿਨ੍ਹਾਂ ਨੇ ਇਕ ਲੰਬੇ ਅਰਸੇ ਲਈ ਆਪਸ ਵਿਚ ਦੁਖ ਸੁਖ ਸਾਂਝੇ ਕੀਤੇ ਹੋਣ ਅਤੇ ਸਾਂਝੇ ਨਿਸ਼ਾਨਿਆਂ ਦੀ ਪ੍ਰਾਪਤੀ ਲਈ ਘਾਲਾਂ ਘਾਲੀਆਂ ਹੋਣ ਅਤੇ ਜਿਨ੍ਹਾਂ ਦਾ ਭਵਿੱਖ ਵਿਚ ਸਾਂਝਾ ਨਿਸ਼ਾਨਾ ਹੋਵੇ, ਉਹ ਇਕ ਕੌਮ ਦੀਆਂ ਮਜ਼ਬੂਤ ਬੰਦਸ਼ਾਂ ਵਿਚ ਬਧੇ ਹੁੰਦੇ ਹਨ ।"

ਇਸੇ ਤਰ੍ਹਾਂ ਇਕ ਹੋਰ ਰਾਜਨੀਤਿਕ ਫਿਲਾਸਫਰ **ਸਿਜਵਿਕ** ਮੁਤਾਬਕ " ਕਿਸੇ ਫਿਰਕੇ ਵਲੋਂ ਇਕ ਵੱਖਰੀ ਕੌਮ ਹੋਣ ਵਾਸਤੇ ਇਹ ਜ਼ਰੂਰੀ ਹੈ ਕਿ ਉਸ ਦਾ ਹਰ ਮੈਂਬਰ ਇਸ ਚੇਤਨਤਾ ਦਾ ਧਾਰਨੀ ਹੋਵੇ ਕਿ ਉਸ ਦੇ ਆਪਣੇ ਫਿਰਕੇ ਦੇ ਹਰ ਮੈਂਬਰ ਨਾਲ ਵਿਸ਼ੇਸ਼ ਸਬੰਧ ਹਨ, ਜੋ ਕਦੇ ਟੁੱਟ ਨਹੀ ਸਕਦੇ, ਭਾਵੇਂ ਉਹ ਰਾਜ, ਜਿਸ ਵਿਚ ਉਹ ਰਹਿ ਗਏ ਹਨ, ਕਿਸੇ ਕਾਰਨ ਕਦੇ ਟੁੱਟ ਵੀ ਜਾਵੇ ।"

**ਸਪਿੰਗਲਰ** ਇਸੇ ਚੀਜ਼ ਨੂੰ ਹੋਰ ਵੀ ਸਪਸ਼ਟ ਤਰੀਕੇ ਨਾਲ ਇਉਂ ਕਹਿੰਦਾ ਹੈ, ਕਿ "ਕੌਮ ਦਾ ਆਧਾਰ, ਨਾ ਭਾਸ਼ਾਈ, ਨਾ ਸਿਆਸੀ ਅਤੇ ਨਾ ਹੀ ਨਸਲੀ ਹੁੰਦਾ ਹੈ, ਸਗੋਂ ਕੌਮ ਦਾ ਮੂਲ ਆਧਾਰ ਮਜ਼ਹਬੀ ਏਕਤਾ ਹੈ ।"

ਇਸੇ ਪ੍ਰਸੰਗ ਵਿਚ ਸ੍ਰੀ ਅੰਬੇਦਕਰ ਦੇ ਵਿਚਾਰ ਦਸਣੇ ਹੋਰ ਵੀ ਉਚਿਤ ਹੋਣਗੇ, ਉਨ੍ਹਾਂ ਅਨੁਸਾਰ -" ਕੌਮੀਅਤ ਇਕ ਸਮਾਜੀ ਜਜ਼ਬਾ ਹੈ, ਜਿਸ ਦੇ ਅਸਰ ਹੇਠਾਂ ਹਰ ਮੈਂਬਰ ਮਹਿਸੂਸ ਕਰਦਾ ਹੈ ਕਿ ਉਹ ਸਾਰੇ ਸਾਕ ਸੰਬੰਧੀ ਹਨ । ਇਹ ਸਾਂਝਾ ਜਜ਼ਬਾ ਦੋਧਾਰੀ ਹੁੰਦਾ ਹੈ । ਇਕ ਪਾਸੇ ਤਾਂ ਆਪਣੇ ਸੰਬੰਧਾਂ ਦਾ ਆਧਾਰ ਸਦਾ ਸਕੇ ਸੰਬੰਧੀਆਂ ਵਾਲਾ ਹੁੰਦਾ ਹੈ ਅਤੇ ਦੂਜੇ ਪਾਸੇ ਜੋ ਇਸ ਤਰ੍ਹਾਂ ਸਬੰਧੀ ਨਹੀ ਵੀ ਹੁੰਦੇ, ਉਨ੍ਹਾਂ ਵਿਰੁੱਧ ਵੀ ਸਾਂਝੇ ਜਜ਼ਬਾਤ ਹੁੰਦੇ ਹਨ ਕਿ ਉਹ ਸਾਡੇ ਵਿਚੋਂ ਨਹੀ ਹਨ । ਆਪਸੀ ਏਕਤਾ ਅਤੇ ਦੂਜਿਆਂ ਨਾਲੋਂ ਅਭਿੰਨਤਾ ਇਨ੍ਹਾਂ ਨੂੰ ਦੂਜਿਆਂ ਨਾਲੋਂ ਨਿਖੇੜ ਕੇ ਇਕ ਵੱਖਰੀ ਕੌਮ ਦੀ ਸ਼ਕਲ ਦੇ ਦਿੰਦੀ ਹੈ ।"

ਆਓ, ਜ਼ਰਾ ਉਪਰੋਕਤ ਸਰਵ-ਪ੍ਰਮਾਣਤ ਸਿਧਾਂਤਾਂ ਦੀ ਰੋਸ਼ਨੀ ਵਿਚ ਸਿੱਖਾਂ ਦੇ ਕੌਮੀ ਕਿਰਦਾਰ ਅਤੇ ਵੱਖਰੀ ਕੌਮ ਹੋਣ ਦੇ ਦਾਹਵਿਆਂ ਨੂੰ ਵਿਚਾਰੀਏ ਤਾਂ ਜੋ ਇਹ ਮਿਥਿਆ ਜਾ ਸਕੇ, ਕਿ ਉਹ ਇਕ ਵੱਖਰੀ

ਕੌਮ ਹਨ ਕਿ ਨਹੀ । ਇਨ੍ਹਾਂ ਸਾਰੀਆਂ ਪ੍ਰੀਭਾਸ਼ਾ ਵਿਚ ਜੋ ਮੂਲ ਮੱਤ ਕਿਸੇ ਫਿਰਕੇ ਨਾਲੋਂ ਕੌਮੀ ਹੈਸੀਅਤ ਦਾ ਧਾਰਨੀ ਹੋਣ ਵਾਸਤੇ ਉਲੀਕੇ ਗਏ ਹਨ, ਉਹ ਇਸ ਪ੍ਰਕਾਰ ਹਨ:

੧. ਮਜ਼ਹਬੀ ਏਕਤਾ ।

੨. ਸਮਾਜੀ ਅਭਿੰਨਤਾ ਅਤੇ ਚੇਤੰਨਤਾ ।

੩. ਸਾਂਝਾ ਗੌਰਵ-ਮਈ ਪਿਛੋਕੜ ਜਿਸ ਦਾ ਆਧਾਰ ਉਹ ਸਾਂਝੇ ਨਿਸ਼ਾਨੇ ਹਨ, ਜਿਨ੍ਹਾਂ ਦੀ ਪੂਰਤੀ ਲਈ ਸਾਂਝੇ ਤੌਰ ਤੇ ਇਕ ਲੰਬੇ ਅਰਸੇ ਲਈ ਇਕ ਫਿਰਕੇ ਦੇ ਮੈਂਬਰਾਂ ਨੇ ਘਾਲਣਾ ਘਾਲੀਆਂ ਹੋਣ ਤੇ ਕੁਰਬਾਨੀਆਂ ਦਿੱਤੀਆਂ ਹੋਣ ਤੇ ਜਿਨ੍ਹਾਂ ਦੀ ਯਾਦ ਇਕ ਗੌਰਵ-ਮਈ ਵਿਰਸੇ ਦੀ ਸੂਰਤ ਧਾਰਨ ਕਰ ਗਈ ਹੋਵੇ ।

੪. ਇਸ ਸਾਂਝੇ ਵਿਰਸੇ ਦੀ ਰੱਖਿਆ ਅਤੇ ਵਿਕਸਤਤਾ ਵਾਸਤੇ ਇਸ ਫਿਰਕੇ ਦਾ ਹਰ ਮੈਂਬਰ ਹਰ ਵਕਤ ਅਤੇ ਹਰ ਹਾਲਤ ਵਿਚ ਤਤਪਰ ਹੋਵੇ ਅਤੇ ਲੋੜ ਪੈਣ ਤੇ ਉਸ ਮਕਸਦ ਲਈ ਹੋਰ ਸਾਰੇ ਪ੍ਰਕਾਰ ਦੇ ਸੰਬੰਧ ਅਤੇ ਰਿਸ਼ਤੇ ਕੁਰਬਾਨ ਕਰਨ ਲਈ ਤਿਆਰ ਹੋ ਜਾਵੇ ।

੫ ਕਿਸੇ ਖਾਸ ਸਮੇਂ ਆਪਸੀ ਛੋਟੇ ਮੋਟੇ ਮਤਭੇਦਾਂ ਦੇ ਬਾਵਜੂਦ ਉਪਰੋਕਤ ਤੱਥਾਂ ਦੇ ਆਧਾਰ ਤੇ ਉਸ ਫਿਰਕੇ ਦੀ ਅੰਦਰੂਨੀ ਏਕਤਾ ਜਾਗਤ-ਜੋਤ ਦੀ ਸੂਰਤ ਹਮੇਸ਼ਾਂ ਲਟ ਲਟ ਕਰ ਰਹੀ ਹੋਵੇ ਅਤੇ ਕਿਸੇ ਸਾਂਝੇ ਖਤਰੇ ਦੀ ਸੂਰਤ ਵਿਚ ਆਪਸੀ ਮਤਭੇਦ ਭੁਲਾ ਕੇ ਹਰ ਮੈਂਬਰ ਜਮਾਤੀ ਵਿਰਸੇ ਦੀ ਰਾਖੀ ਹਿੱਤ ਤਤਪਰ ਹੋ ਜਾਵੇ।

੬ ਭਵਿੱਖ ਵਿਚ ਕਿਸੇ ਸਾਂਝੇ ਨਿਸ਼ਾਨੇ ਦਾ ਹੋਣਾ ਅਤੇ ਉਸ ਨੂੰ ਹਾਸਲ ਕਰਨ ਦੀ ਤੀਬਰ ਇਛਾ ਹੋਣੀ।

ਸਿੱਖ ਕੌਮ ਦਾ ਆਪਣਾ ਵੱਖਰਾ ਨਿਆਰਾ ਅਤੇ ਸੁਤੰਤਰ ਮਜ਼ਹਬ ਹੈ, ਜਿਸ ਦੀ ਬੁਨਿਆਦ ਪੰਦਰ੍ਹਵੀ ਸਦੀ ਵਿਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਰੱਖੀ ਗਈ ਸੀ, ਜਿਨ੍ਹਾਂ ਦਾ ਪ੍ਰਵੇਸ਼ ਅਕਾਲ-ਪੁਰਖ ਦੀ ਆਗਿਆ ਅਨੁਸਾਰ ਇਸੇ ਮਕਸਦ ਲਈ ਇਸ ਜਗ ਵਿਚ ਹੋਇਆ ਸੀ । ਇਸ ਮਜ਼ਹਬ ਦੀ ਮੁਕੰਮਲ ਸੂਰਤ ਤਕਰੀਬਨ ੨੩੦ ਸਾਲ ਦੇ ਵਿਉਤਬੰਦ ਵਿਕਾਸ ਤੋਂ ਬਾਅਦ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਵੱਲੋਂ ੧੬੯੯ ਈ. ਵਿਚ ਅਨੰਦਪੁਰ ਸਾਹਿਬ ਵਿਖੇ ਅੰਮ੍ਰਿਤ ਦੀ ਦਾਤ ਬਖਸ਼ਣ ਤੋਂ ਬਾਅਦ ਖਾਲਸੇ ਦੀ ਸ਼ਕਲ ਵਿਚ ਸਾਹਮਣੇ ਆਈ, ਕਿਉਂਕਿ ਸਿੱਖ ਮੱਤ ਸ਼ੁਰੂ ਤੋਂ ਹੀ ਵਰਨ-ਧਰਮ, ਕਰਮ-ਕਾਂਡ, ਉਚ-ਨੀਚ, ਅਤੇ ਦੇਵੀ-ਪੂਜਾ, ਰਸਮ-ਰਿਵਾਜਾਂਅਤੇ ਹੋਰ ਹਿੰਦੂ ਰਹੁ-ਰੀਤੀਆਂ ਨੂੰ ਨਹੀ ਮੰਨਦਾ ਸੀ, ਇਸ ਲਈ ਹਿੰਦੂ ਬ੍ਰਾਹਮਣਵਾਦ ਹਮੇਸ਼ਾਂ ਇਸ ਦੇ ਵਿਰੁੱਧ ਹੀ ਰਿਹਾ ਹੈ ਅਤੇ ਇਹ ਹੀ ਮੂਲ ਕਾਰਨ ਹੈ, ਜਿਸ ਕਾਰਨ ਹਿੰਦੂ-ਫਿਰਕਾ-ਪ੍ਰਸਤ ਇਸ ਦੀ ਸੁਤੰਤਰ ਮਜ਼ਹਬੀ ਵਿੱਲਖਣਤਾ ਅਤੇ ਅਖੰਡਤਾ ਤੋਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਸਮੇਂ ਤੋਂ ਲੈ ਕੇ ਹੁਣ ਤਕ ਇਨਕਾਰ ਕਰਦੇ ਚਲੇ ਆ ਰਹੇ ਹਨ, ਇਸ ਪਧਰ ਤੇ ਇਨ੍ਹਾਂ ਦਾ ਵਿਰੋਧ ਬੜਾ ਖੋਖਲਾ ਅਤੇ ਕਿਤੇ ਕਿਤੇ ਹਾਸੋ-ਹੀਣਾ ਵੀ ਹੁੰਦਾ ਹੈ, ਇਕ ਪਾਸੇ ਤਾਂ ਇਨ੍ਹਾਂ ਵੱਲੋਂ ਇਹ ਕਿਹਾ ਜਾਂਦਾ ਰਿਹਾ ਹੈ, ਕਿ ਸਿੱਖ ਮੱਤ ਹਿੰਦੂ ਮੱਤ ਦਾ ਹੀ ਹਿੱਸਾ ਹੈ ਅਤੇ ਗੁਰੂ ਸਾਹਿਬਾਨ ਸਿਰਫ ਹਿੰਦੂ ਮੱਤ ਦੀਆਂ ਤਰੁਟੀਆਂ ਨੂੰ ਹੀ ਗੰਢਣਾ ਚਾਹੁੰਦੇ ਹਨ । ਦੂਜੇ ਪਾਸੇ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਦਸਮ ਪਾਤਸ਼ਾਹ ਤਕ ਇਨ੍ਹਾਂ ਵੱਲੋਂ ਸਿੱਖ ਗੁਰੂ ਸਾਹਿਬਾਨ ਵਿਰੁੱਧ ਮੁਗਲ ਅਧਿਕਾਰੀਆਂ ਪਾਸ ਨਾ ਸਿਰਫ ਸ਼ਿਕਾਇਤਾਂ ਹੀ ਕੀਤੀਆਂ ਜਾਂਦੀਆਂ ਰਹੀਆਂ ਹਨ, ਸਗੋਂ ਉਨ੍ਹਾਂ

ਦੇ ਖਿਲਾਫ ਸਮੇਂ ਦੀ ਹਕੂਮਤ ਪਾਸ ਸਾਜ਼ਸ਼ਾਂ ਵੀ ਕੀਤੀਆਂ ਜਾਂਦੀਆਂ ਰਹੀਆਂ ਹਨ, ਜਿਨ੍ਹਾਂ ਦੇ ਨਤੀਜੇ ਵਜੋ ਗੁਰੂ ਰਾਮਦਾਸ ਜੀ ਨੂੰ ਸ਼ਾਹੀ ਦਰਬਾਰ ਵਿਚ ਸੱਦਿਆ ਗਿਆ, ਪੰਜਵੇਂ ਪਾਤਸ਼ਾਹ ਜੀ ਦੀ ਸ਼ਹੀਦੀ ਹੋਈ, ਗੁਰੂ ਹਰਿਰਾਇ ਸਾਹਿਬ ਅਤੇ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਨੁਕਸਾਨ ਪਹੁੰਚਾਉਣ ਵਾਸਤੇ ਦਿੱਲੀ ਸੱਦਿਆ ਗਿਆ ।

ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣੀ ਜਿੰਦਗੀ ਵਿਚ ੧੯ ਲੜਾਈਆਂ ਲੜਨ ਤੇ ਮਜ਼ਬੂਰ ਹੋਣਾ ਪਿਆ, ਜਿਨ੍ਹਾਂ ਵਿਚੋਂ ੧੪ ਲੜਾਈਆਂ ਕੇਵਲ ਹਿੰਦੂ ਰਾਜਿਆਂ ਵੱਲੋਂ ਹੀ ਸ਼ੁਰੂ ਕੀਤੀਆਂ ਗਈਆਂ ਅਤੇ ਦੋ ਇਨ੍ਹਾਂ ਹਿੰਦੂ ਰਾਜਿਆਂ ਅਤੇ ਮੁਗਲ ਫੌਜਾਂ ਦੀ ਸਾਂਝੀ ਮਿਲੀ ਭੁਗਤ ਦਾ ਨਤੀਜਾ ਸਨ । ਛੋਟੇ ਸਾਹਿਬਜਾਦਿਆਂ ਦੀ ਸ਼ਹੀਦੀ ਪਿਛੇ ਵੀ ਪਰਮੁੱਖ ਤੌਰ ਤੇ ਹਿੰਦੂ ਅਨਸਰ ਹੀ ਕੰਮ ਕਰ ਰਿਹਾ ਸੀ ਅਤੇ ਬਾਅਦ ਵਿਚ ਜਦ ਖਾਲਸਾ ਜ਼ਿੰਦਗੀ ਮੌਤ ਦੀ ਲੜਾਈ ਵਿਚ ਜੂਝ ਰਿਹਾ ਸੀ ਤਾਂ ਲਖਪਤ ਰਾਇ ਅਤੇ ਜਸਪਤ ਰਾਇ ਵਰਗੇ ਹਿੰਦੂਆਂ ਨੇ ਉਸ ਦਾ ਖੁਰਾ ਖੋਜ ਮਿਟਾਣ ਵਾਸਤੇ ਨਾ ਸਿਰਫ ਮਨਸੂਬੇ ਹੀ ਬਣਾਏ ਬਲਕਿ ਇਸ ਉਦੇਸ਼ ਦੀ ਪੂਰਤੀ ਲਈ ਅੱਡੀ ਚੋਟੀ ਦਾ ਜ਼ੋਰ ਵੀ ਲਗਾਇਆ। ਜਿਸ ਦੇ ਨਤੀਜੇ ਵਜੋਂ ਹਜ਼ਾਰਾਂ ਸਿੰਘ ਸ਼ਹੀਦ ਹੋਏ । ਕੀ ਇਹ ਪੁਛਿਆ ਜਾ ਸਕਦਾ ਹੈ ਕਿ ਜੇ ਸਿੱਖ ਗੁਰੂ ਸਾਹਿਬਾਨ ਹਿੰਦੂ ਸਮਾਜ ਸੁਧਾਰਕ ਹੀ ਸਨ ਤਾਂ ਹਿੰਦੂਆਂ ਵੱਲੋਂ ਉਨ੍ਹਾਂ ਦਾ ਇਤਨਾ ਸਖ਼ਤ ਵਿਰੋਧ ਕਿਉਂ ਹੋਇਆ ? ਇਨ੍ਹਾਂ ਹਿੰਦੂਆਂ ਅਨੁਸਾਰ ਸਮਾਜ ਸੁਧਾਰਕ ਗੁਰੂਆਂ ਵੱਲੋਂ ਜੋ ਸ਼ਕਲ ਖਾਲਸੇ ਦੀ ਸੂਰਤ ਵਿਚ ਸਮਾਜ ਨੂੰ ਦਿੱਤੀ ਗਈ ਹੈ, ਉਸ ਨੂੰ ਵੇਖ ਕੇ ਹਿੰਦੂਆਂ ਨੂੰ ਚਿੜ ਕਿਉਂ ਆਉਂਦੀ ਹੈ । ਇਸ ਸੁਧਰੀ ਹੋਈ ਸੂਰਤ ਅਤੇ ਸੁਧਰੇ ਹੋਏ ਸਿੱਖ ਨਿਯਮਾਂ ਨੂੰ ਹਿੰਦੂ ਅਪਣਾਅ ਕਿਉਂ ਨਹੀਂ ਲੈਂਦੇ ? ਦਸਮ ਪਾਤਸ਼ਾਹ ਦੇ ਬਖਸ਼ੇ ਕਕਾਰ ਤਾਂ ਇਨ੍ਹਾਂ ਵਾਸਤੇ ਪੁਰਾਣੇ ਹੋ ਗਏ ਹਨ, ਜਿਨ੍ਹਾਂ ਦੀ ਇਨ੍ਹਾਂ ਦੇ ਕਥਨ ਅਨੁਸਾਰ ਲੋੜ ਨਹੀ, ਪਰੰਤੂ ਜੰਞੂ ਪੁਰਾਣਾ ਨਹੀਂ ਹੋਇਆ । ਗੱਲ ਬਿਲਕੁਲ ਸਾਫ ਅਤੇ ਸਪਸ਼ਟ ਹੈ ਕਿ ਸਿੱਖ ਮੱਤ ਦੇ ਵਿਰੋਧ ਪਿਛੇ ਜੋ ਭਾਵਨਾ ਕੰਮ ਕਰ ਰਹੀ ਹੈ ਉਸਦਾ ਉਦੇਸ਼ ਸਿੱਖੀ ਨੂੰ ਢਾਹ ਲਾਣਾ ਹੈ, ਤਾਂ ਜੋ ਇਸ ਦੀ ਸੁਤੰਤਰਤਾ ਅਤੇ ਨਿਆਰੇਪਨ ਨੂੰ ਧੁੰਦਲਾ ਕਰਕੇ ਖਤਮ ਕੀਤਾ ਜਾ ਸਕੇ ।

ਸਿੱਖ ਮਜ਼ਹਬ ਦੇ ਨਵੇਕਲੇ ਸਰੂਪ ਅਤੇ ਵਿਲੱਖਣਤਾ ਬਾਰੇ ਤਾਂ ਗੁਰੂ ਸਾਹਿਬਾਨ ਦੇ ਆਪਣੇ ਮੁਬਾਰਕ ਸ਼ਬਦ ਮੌਜੂਦ ਹਨ, ਜਿਨ੍ਹਾਂ ਦੀ ਰੌਸ਼ਨੀ ਵਿਚ ਰਤਾ ਜਿੰਨਾ ਵੀ ਸ਼ਕ ਨਹੀ ਰਹਿ ਜਾਂਦਾ ਕਿ ਸਿੱਖ ਹਿੰਦੂ ਨਹੀ ਹਨ ਅਤੇ ਉਨ੍ਹਾਂ ਦਾ ਹਿੰਦੂਆਂ, ਮੁਸਲਮਾਨਾਂ ਅਤੇ ਈਸਾਈਆਂ ਵਾਂਗ ਆਪਣਾ ਇਕ ਵੱਖਰਾ ਮਜ਼ਹਬ ਹੈ, ਜਿਸ ਦੇ ਆਪਣੇ ਸਿਧਾਂਤ ਹਨ, ਆਪਣੇ ਗ੍ਰੰਥ ਹਨ, ਆਪਣੇ ਤੀਰਥ ਹਨ, ਆਪਣਾ ਸਮਾਜ ਹੈ ਆਪਣੀ ਰਹਿਤ ਮਰਯਾਦਾ ਹੈ ਅਤੇ ਜਿਸ ਕਾਰਣ ਆਪਣੀ ਕੌਮੀ ਹੈਸੀਅਤ ਹੈ । ਗੁਰੂ ਗੋਬਿੰਦ ਸਿੰਘ ਜੀ ਦਾ ਇਥੋਂ ਤੱਕ ਆਦੇਸ਼ ਹੈ ਕਿ-

**ਜਬ ਲਗ ਖਾਲਸਾ ਰਹੇ ਨਿਆਰਾ, ਤਬ ਲਗ ਤੇਜ ਦੀਉ ਮੈਂ ਸਾਰਾ ।**
**ਜਬ ਇਹ ਗਹੇ ਬਿਪਰਨ ਕੀ ਰੀਤ । ਮੈਂ ਨਾ ਕਰੂੰ ਇਨ ਕੀ ਪ੍ਰਤੀਤ ।**

ਇਨ੍ਹਾਂ ਤੱਥਾਂ ਦੀ ਰੋਸ਼ਨੀ ਵਿਚ ਰੱਤੀ ਭਰ ਵੀ ਸ਼ੱਕ ਨਹੀਂ ਰਹਿਣਾ ਚਾਹੀਦਾ ਕਿ ਸਿੱਖ ਮੱਤ ਇਕ ਵੱਖਰਾ ਅਤੇ ਸੁਤੰਤਰ ਮਜ਼ਹਬ ਹੈ ।

ਹੋਰਨਾਂ ਕਾਰਨਾਂ ਦੇ ਇਲਾਵਾ ਸਿੱਖ ਮੱਤ ਦੀ ਵਿਲੱਖਣਤਾ ਇਸ ਦੀਆਂ ਸਮਾਜ ਪ੍ਰਤੀ ਪੱਕੀਆਂ ਅਤੇ ਪੀਡੀਆਂ ਜ਼ੁਮੇਵਾਰੀਆਂ ਵਿਚ ਵੀ ਅੰਤਰ ਹੈ । ਸਿੱਖ ਮੱਤ, ਹੋਰਨਾਂ ਮਤਾਂ ਦੇ ਵਿਪਰੀਤ, ਨਾਂ ਤਾਂ ਮਨੁੱਖੀ ਜੀਵਨ ਨੂੰ ਕਰਮਾਂ ਦਾ ਭੋਗ ਅਤੇ ਨਾ ਹੀ ਸੰਸਾਰ ਨੂੰ ਪਾਪਾਂ ਦਾ ਘਰ ਮੰਨਦਾ ਹੈ । ਇਸ ਵਾਸਤੇ ਸਿੱਖ ਮਜ਼ਹਬ ਵਿਚ ਸੰਸਾਰ ਦੇ ਤਿਆਗ ਅਤੇ ਨਿਜੀ ਕਲਿਆਣ ਅਤੇ ਆਤਮਿਕ ਮੁਕਤੀ ਲਈ ਹਠ, ਤਪ ਅਤੇ ਯੋਗ ਆਦਿ ਨੂੰ ਨਾ ਸਿਰਫ ਸਲਾਹਿਆ ਹੀ ਨਹੀਂ ਗਿਆ ਸਗੋਂ ਉਸ ਦੀ ਨਿਖੇਧੀ ਵੀ ਕੀਤੀ ਗਈ ਹੈ । ਇਸ ਦੇ ਬਰਖਿਲਾਫ

ਸਮਾਜੀ ਸੇਵਾ ਅਤੇ ਸਮਾਜ ਸੁਧਾਰ ਸਿੱਖ ਮੱਤ ਦੇ ਮੁਢਲੇ ਅਤੇ ਨਿਖੜਵੇਂ ਅੰਗ ਹਨ । ਸਮਾਜ ਸੇਵਾ ਦੁਆਰਾ ਮੁਕਤੀ ਦਾ ਸੰਕਲਪ ਕੇਵਲ ਸਿੱਖ ਮਜ਼ਹਬ ਵਿਚ ਹੀ ਮਿਲਦਾ ਹੈ।

**ਵਿਚਿ ਦੁਨੀਆ ਸੇਵ ਕਮਾਈਐ ।। ਤਾ ਦਰਗਹ ਬੈਸਣੁ ਪਾਈਐ ।।**

(ਸਿਰੀ ਰਾਗੁ ਮਹਲਾ ੩, ਪੰਨਾ ੨੬)

ਇਨ੍ਹਾਂ ਸਿਧਾਤਾਂ ਦਾ ਸਮੁੱਚੇ ਤੌਰ ਤੇ ਕ੍ਰਾਂਤੀਕਾਰੀ ਰੂਪ ਧਾਰਣ ਕਰ ਜਾਣਾ ਸੁਭਾਵਕ ਅਤੇ ਅਵਸ਼ਕ ਸੀ ਅਤੇ ਇਸੇ ਕਾਰਨ ਸਤਾਰ੍ਹਵੀਂ ਅਤੇ ਅਠਾਰ੍ਹਵੀਂ ਸਦੀ ਵਿਚ ਸਿੱਖ ਸਿਧਾਂਤ ਇਕ ਐਸੀ ਸ਼ਕਤੀਸ਼ਾਲੀ ਲਹਿਰ ਦੀ ਸ਼ਕਲ.ਅਖਤਿਆਰ ਕਰ ਗਏ, ਜਿਸ ਨੇ ਹਜ਼ਾਰਾਂ ਸਾਲਾਂ ਬਾਅਦ ਇਤਿਹਾਸ ਦਾ ਮੂੰਹ ਮੋੜ ਕੇ ਰੱਖ ਦਿੱਤਾ।

ਨਿੱਜੀ ਅਤੇ ਸਮਾਜੀ ਸਰਵ-ਪੱਖੀ ਉਨਤੀ ਸਿੱਖ ਮਜ਼ਹਬ ਦੇ ਮੁੱਖ ਉਦੇਸ਼ ਹਨ । ਇਸੇ ਕਾਰਨ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਹਰ ਗੁਰੂ ਸਹਿਬਾਨ ਵਲੋਂ ਸਮਾਜ ਸੁਧਾਰ ਤੇ ਵਿਸ਼ੇਵ ਬਲ ਦਿਤਾ ਜਾਂਦਾ ਰਿਹਾ ਹੈ । ਊਚ ਨੀਚ ਛੂਤ-ਛਾਤ, ਕਰਮ-ਕਾਂਡ, ਹਰ ਪ੍ਰਕਾਰ ਦੇ ਵਿਤਕਰੇ ਅਤੇ ਬੇ-ਇਨਸਾਫੀ ਦੀ ਭਰਪੂਰ ਨਿਖੇਧੀ ਕੀਤੀ ਗਈ ਹੈ ਅਤੇ ਸਤੀ ਹੋਣਾ, ਲੜਕੀਆਂ ਨੂੰ ਜੰਮਦੇ ਹੀ ਮਾਰ ਦੇਣਾ, ਭੀਖ ਮੰਗਣਾ, ਬਾਲ ਵਿਆਹ, ਵਿਧਵਾ ਔਰਤਾਂ ਨਾਲ ਦੁਰ-ਵਿਵਹਾਰ, ਤਮਾਕੂ ਅਤੇ ਸ਼ਰਾਬ-ਨੋਸ਼ੀ ਵਰਗੀਆਂ ਸਮਾਜੀ ਬੁਰਿਆਈਆਂ ਨੂੰ ਦੂਰ ਕਰਨ ਵਾਸਤੇ ਗੁਰੂ ਸਾਹਿਬ ਨੇ ਵਿਸ਼ੇਸ਼ ਉਦਮ ਕੀਤੇ । ਇਨ੍ਹਾਂ ਵਿਚੋਂ ਕਈ ਬੁਰਿਆਈਆਂ ਨੂੰ ਤਾਂ ਸਿੱਖੀ ਵਿਚ ਬੱਜਰ ਪਾਪ ਕਰਾਰ ਦਿੱਤਾ ਗਿਆ ਹੈ, ਇਨ੍ਹਾਂ ਬੁਰਿਆਈਆਂ ਤੋਂ ਰਹਿਤ ਇਕ ਨਿਵੇਕਲੇ ਸਿੱਖ ਸਮਾਜ ਨੂੰ ਨਵੀਆਂ ਅਤੇ ਨਰੋਈਆਂ ਲੀਹਾਂ ਤੇ ਉਸਾਰਣ ਵਾਸਤੇ ਸਿੱਖ ਗੁਰੂ ਸਾਹਿਬਾਨ ਵੱਲੋਂ ਸ਼ਾਦੀ, ਗਮੀ ਅਤੇ ਜਨਮ ਮਰਨ ਆਦਿ ਦੀਆਂ ਮੁਢਲੀਆਂ ਰਸਮਾਂ, ਨਵੇਂ ਸਿਰਿਉਂ ਉਲੀਕੀਆਂ ਗਈਆਂ ਅਤੇ ਦਸਮ ਪਾਤਸ਼ਾਹ ਨੇ ' ਗੁਰ ਸੰਗਤ ' ਨੂੰ ਖਾਲਸੇ ਦੀ ਸੂਰਤ ਬਖਸ਼ ਕੇ ਅਤੇ ਉਸ ਨੂੰ ਰਹਿਤ ਮਰਯਾਦਾ ਦਾ ਧਾਰਨੀ ਬਣਾ ਕੇ, ਸਿੱਖ ਸਮਾਜ ਨੂੰ ਹਰ ਪੱਖੋਂ ਇਕ ਨਿਆਰਾ ਅਤੇ ਨਵੇਕਲਾ ਸਰੂਪ ਦੇ ਦਿੱਤਾ, ਜਿਸ ਦੇ ਹਰ ਮੈਂਬਰ ਦੀ ਆਪਣੀ ਨਵੇਕਲੀ ਸ਼ਕਲ ਸੂਰਤ, ਰਹਿਣੀ-ਬਹਿਣੀ, ਰਹਿਤ-ਮਰਯਾਦਾ, ਮਜ਼ਹਬੀ ਅਕੀਦੇ ਤੇ ਰਸਮੋਂ-ਰਿਵਾਜ ਹਨ ।

ਮਜ਼ਹਬੀ ਅਤੇ ਸਮਾਜੀ ਵਿੱਲਖਣਤਾ ਤੋਂ ਇਲਾਵਾ ਸਿੱਖ ਕੌਮ ਦਾ ਆਪਣਾ ਨਵੇਕਲਾ ਗੌਰਵਮਈ ਇਤਿਹਾਸਕ ਵਿਰਸਾ ਵੀ ਹੈ, ਜੋ ਹਰ ਜ਼ਿੰਦਾ ਕੌਮ ਦੀ ਜਿੰਦ-ਜਾਨ ਹੁੰਦਾ ਹੈ । ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਤੋਂ ਲੈ ਕੇ ਨਕਲੀ ਨਿਰੰਕਾਰੀਆਂ ਹੱਥੋਂ ਹਾਲ ਵਿਚ ਹੀ ਅੰਮ੍ਰਿਤਸਰ, ਦਿੱਲੀ ਅਤੇ ਕਾਨ੍ਹਪੁਰ ਵਿਖੇ ਹੋਈਆਂ ਸ਼ਹੀਦੀਆਂ ਤਕ ਦੇ ਲੰਬੇ ਇਤਿਹਾਸ ਦੇ ਹਰ ਪੰਨੇ ਤੇ ਸਿੱਖੀ ਦੀ ਗਹਿਰੀ ਅਤੇ ਮੂੰਹ ਬੋਲਦੀ ਛਾਪ ਹੈ, ਜਿਸ ਨੇ ਇਸ ਕੌਮ ਲਈ ਇਕ ਐਸੇ ਗੌਰਵਮਈ ਵਿਰਸੇ ਦੀ ਸੂਰਤ ਅਖਤਿਆਰ ਕਰ ਲਈ ਹੈ, ਜਿਸ ਦੀ ਮਿਸਾਲ ਸਾਰੇ ਮਨੁੱਖੀ ਇਤਿਹਾਸ ਵਿਚ ਨਹੀ ਮਿਲਦੀ । ਇਨ੍ਹਾਂ ਸ਼ਹੀਦੀਆਂ ਅਤੇ ਪ੍ਰਾਪਤੀਆਂ ਪਿਛੇ ਉਹ ਅਲੌਕਿਕ ਅਤੇ ਬੇਮਿਸਾਲ ਜਜ਼ਬਾ ਕੰਮ ਕਰ ਰਿਹਾ ਹੈ ਜਿਸ ਦੀ ਜੋਤ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਪਿਛਲੇ ੫੦੦ ਸਾਲਾਂ ਤੋਂ ਜਗ-ਮਗ ਜਗ-ਮਗ ਕਰ ਰਹੀ ਹੈ ਅਤੇ ਜਿਸ ਦੇ ਅਸਰ ਹੇਠਾਂ ਹਰ ਸਿੱਖ ਹਰ ਸਮੇਂ, ਹਰ ਜਬਰ ਅਤੇ ਹਰ ਬੇਇਨਸਾਫੀ ਵਿਰੁਧ ਨਾ ਸਿਰਫ ਆਪਣੇ ਲਈ ਸਗੋਂ ਹਰ ਮਜ਼ਲੂਮ ਲਈ ਆਪਾ ਵਾਰਨ ਤੱਕ ਤਤਪਰ ਰਹਿੰਦਾ ਹੈ । ਇਸੇ ਜਜ਼ਬੇ ਨੇ ਸਦੀਆਂ ਤੋਂ ਲਤਾੜੇ ਜਾ ਰਹੇ ਦੁਰਬਲ ਅਤੇ ਮਜ਼ਲੂਮ ਲੋਕਾਂ ਵਿਚ ਐਸਾ ਬਲ ਭਰ ਦਿੱਤਾ ਸੀ, ਜਿਸ ਨੇ ਹਜ਼ਾਰਾਂ ਸਾਲ ਬਾਅਦ ਨਿਮਾਣਿਆਂ ਨੂੰ ਮਾਣ, ਨਿਆਸਰਿਆਂ ਨੂੰ ਆਸਰਾ ਅਤੇ ਬੇਪਤਿਆਂ ਨੂੰ ਪਤ ਦਿੱਤੀ ਅਤੇ ਮਨੁੱਖ ਦੇ ਸਿਰ ਤੇ ਦਸਤਾਰ ਦੀ ਸ਼ਕਲ ਵਿਚ ਇੱਜ਼ਤ ਅਤੇ ਆਬਰੂ ਦਾ ਤਾਜ ਰੱਖਿਆ । ਇਹ ਇਤਿਹਾਸ ਕੇਵਲ ਸਿੰਘਾਂ ਤੇ ਕੇਵਲ ਸਿੰਘਾਂ ਨੇ ਗੁਰੂ ਸਾਹਿਬ ਦੀ ਬਖਸ਼ਿਸ਼ ਦੁਆਰਾ ਸਿੱਖ ਸਿਧਾਤਾਂ ਦੀ ਰਾਖੀ ਲਈ ਆਪਣੇ ਬਾਹੂ ਬਲ ਅਤੇ ਆਪਣੇ ਲਹੂ ਨਾਲ ਲਿਖਿਆ ਅਤੇ ਇਸੇ ਕਾਰਨ ਇਸ ਦੇ ਹਰ ਪੰਨੇ ਤੇ ਇਨ੍ਹਾਂ ਦੀ ਮੂੰਹ ਬੋਲਦੀ ਛਾਪ ਹੈ ।

ਸਿੱਖ ਕੌਮ ਵਿਚ ਕੁਰਬਾਨੀਆਂ ਅਤੇ ਪ੍ਰਾਪਤੀਆਂ ਦਾ ਇਹ ਗੌਰਵ-ਮਈ ਵਿਰਸਾ ਜਿਸ ਮਹੱਤਤਾ ਦਾ ਧਾਰਨੀ ਹੈ, ਉਸ ਦਾ ਅੰਦਾਜ਼ਾ ਇਸ ਗੱਲ ਤੋਂ ਲਗਾਇਆ ਜਾ ਸਕਦਾ ਹੈ ਕਿ ਹਰ ਸਿੱਖ ਭਾਵੇਂ ਉਹ ਦੁਨੀਆਂ ਦੇ ਕਿਸੇ ਵੀ ਕੋਨੇ ਵਿਚ ਹੋਵੇ, ਆਪਣੇ ਦੋ ਵੇਲੇ ਦੀ ਅਰਦਾਸ ਵਿਚ ਇਨ੍ਹਾਂ ਸ਼ਹੀਦਾਂ ਅਤੇ ਸੂਰਬੀਰਾਂ ਨੂੰ ਇੰਜ ਨਮਸਕਾਰ ਕਰਦਾ ਹੈ ।

" ਪੰਜ ਪਿਆਰੇ, ਚਾਰ ਸਾਹਿਬਜ਼ਾਦੇ, ਚਾਲ੍ਹੀ ਮੁਕਤੇ, ਹਠੀਆਂ, ਜਪੀਆਂ, ਤਪੀਆਂ, ਸ਼ਹੀਦਾਂ-ਮੁਰੀਦਾਂ, ਸਚਿਆਰਿਆਂ-ਪਿਆਰਿਆਂ, ਜਿਨ੍ਹਾਂ ਗੁਰਮੁਖਾਂ ਨਾਮ ਜਪਿਆ, ਵੰਡ ਛਕਿਆ, ਦੇਗ ਚਲਾਈ, ਤੇਗ ਵਾਹੀ, ਧਰਮ ਹੇਤ ਸੀਸ ਦਿਤੇ, ਬੰਦ ਬੰਦ ਕਟਵਾਏ,

ਖੋਪਰੀਆਂ ਉਤਰਵਾਈਆਂ, ਚਰਖੜੀਆਂ ਤੇ ਚੜ੍ਹੇ, ਆਰਿਆਂ ਨਾਲ ਤਨ ਚਿਰਵਾਏ, ਤੂੰਬਾ ਤੂੰਬਾ ਕੀਤੇ ਗਏ, ਜੀਉਂਦੇ ਜੀ ਦੇਗਾਂ ਵਿਚ ਉਬਾਲੇ ਗਏ ਅਤੇ ਅਨੇਕ ਪ੍ਰਕਾਰ ਦੇ ਹੋਰ ਅਸਹਿ ਤੇ ਅਕਹਿ ਕਸ਼ਟ ਸਹਾਰੇ, ਸਿੱਖੀ-ਸਿਦਕ ਕੇਸਾਂ ਸਵਾਸਾਂ ਸੰਗ ਨਿਭਾਹਿਆ, ਉਨ੍ਹਾਂ ਗੁਰਮੁਖ ਪਿਆਰਿਆਂ, ਸਿੰਘਾਂ ਸਿੰਘਣੀਆਂ ਦੀ ਅਪਾਰ ਕਮਾਈ ਵਲ ਧਿਆਨ ਧਰ ਕੇ ਬੋਲੋ ਜੀ ਸ੍ਰੀ ਵਾਹਿਗੁਰੂ ! "

ਹੈ ਕੋਈ ਦੁਨੀਆਂ ਦੀ ਐਸੀ ਕੌਮ ਜਿਸ ਦੇ ਹਰ ਮੈਂਬਰ ਦੇ ਹਿਰਦੇ ਵਿਚ ਆਪਣੇ ਸਮੁੱਚੇ ਵਿਰਸੇ ਲਈ ਇਤਨੀ ਡੂੰਘੀ ਅਤੇ ਭਾਵ-ਪੂਰਨ ਭਾਵਨਾ ਦੀ ਜੋਤ ਇਸ ਤਰ੍ਹਾਂ ਰੌਸ਼ਨ ਹੋਵੇ, ਇਥੇ " ਸਿੱਖੀ ਸਿਦਕ ਕੇਸਾਂ ਸਵਾਸਾਂ ਸੰਗ ਨਿਭਾਹਿਆ " ਉਚੇਰੀ ਮਹੱਤਤਾ ਰੱਖਦੇ ਹਨ, ਕਿਉਂਕਿ ਮੂਲ ਉਦੇਸ਼ ਹਮੇਸ਼ਾਂ ਸਿੱਖ ਕੌਮ ਦੀਆਂ ਮੁਢਲੀਆਂ ਅਤੇ ਸਰੀਆਂ ਸੁਚੀਆਂ ਕਦਰਾਂ-ਕੀਮਤਾਂ ਦੀ ਰਾਖੀ ਹੀ ਰਿਹਾ ਹੈ ।

ਇਸ ਤਰ੍ਹਾਂ ਸੁਤੰਤਰ ਅਤੇ ਵਿੱਲਖਣ ਮਜ਼ਹਬੀ ਸਿਧਾਤਾਂ ਦੀ ਸਮਾਜੀ ਕਦਰਾਂ-ਕੀਮਤਾਂ ਤੇ ਅਧਾਰਤ ਸਿੱਖ ਕੌਮ ਇਕ ਨਵੇਕਲੇ ਅਤੇ ਗੌਰਵ-ਮਈ ਵਿਰਸੇ ਦੀ ਵਾਰਸ ਹੈ, ਜਿਸ ਦਾ ਆਪਣਾ ਨਿਖਰਿਆ ਹੋਇਆ ਸਰੂਪ ਵਿਸ਼ਵ ਇਤਿਹਾਸ ਦੇ ਪੰਨਿਆਂ ਤੋਂ ਇਲਾਵਾ ਹਰ ਸਿੱਖ ਹਿਰਦੇ ਵਿਚ ਅੰਕਤ ਹੈ । ਸਿੱਖ ਕੌਮ ਦਾ ਹਰ ਮੈਂਬਰ ਇਸ ਨੂੰ ਹਰ ਪਲ ਅਤੇ ਹਰ ਸੁਆਸ ਚੇਤੇ ਕਰਦਾ ਹੈ ਅਤੇ ਇਸ ਤੋਂ ਪ੍ਰੇਰਤ ਹੋ ਕੇ ਆਪਣਾ ਭਵਿੱਖ ਐਨ ਉਨ੍ਹਾਂ ਹੀ ਲੀਹਾਂ ਤੇ ਉਸਾਰਨ ਨੂੰ ਲੋਚਦਾ ਹੈ । ਇਸ ਸਾਂਝੇ ਗੌਰਵ-ਮਈ ਵਿਰਸੇ ਦੀਆਂ ਮੁਢਲੀਆਂ ਕਦਰਾਂ-ਕੀਮਤਾਂ ਦੇ ਸ਼ੀਸ਼ੇ ਤੇ ਰਤਾ ਜਿੰਨੀ ਝਰੀਟ ਤਕ ਦਾ ਖਤਰਾ ਉਤਪੰਨ ਹੋ ਜਾਣ ਤੇ ਸਿੱਖ, ਹਰ ਥਾਂ ਹਰ ਕੁਰਬਾਨੀ ਦੇਣ ਲਈ ਤਿਆਰ ਹੋ ਜਾਂਦਾ ਹੈ । ਇਹ ਹੀ ਇਕ ਜ਼ਿੰਦਾ ਕੌਮ ਦੀ ਮੁਢਲੀ ਪਹਿਚਾਨ ਹੁੰਦੀ ਹੈ।

ਕਿਸੇ ਕੌਮ ਦੇ ਇਤਿਹਾਸ ਵਿਚ ਸਮੇਂ ਸਮੇਂ ਛੋਟੇ ਮੋਟੇ ਮੱਤ ਭੇਦਾਂ ਦਾ ਉਤਪੰਨ ਹੋ ਜਾਣਾ ਸੁਭਾਵਕ ਹੀ ਹੈ । ਆਪਣਾ ਰਾਜ ਭਾਗ ਚਲੇ ਜਾਣ ਤੋਂ ਬਾਅਦ ਗੁਲਾਮੀ ਕਾਰਨ ਸਿੱਖ ਕੌਮ ਵੀ ਇਸ ਉਕਾਈ ਦਾ ਸ਼ਿਕਾਰ ਰਹੀ ਹੈ ਅਤੇ ਅੱਜ ਵੀ ਹੈ । ਇਹ ਮੱਤ ਭੇਦ ਸਿੱਖ ਕੌਮ ਦੀ ਅਧੋਗਤੀ ਦਾ ਪ੍ਰਤੀਕ ਹਨ, ਪਰੰਤੂ ਫਿਰ ਵੀ ਇਸ ਹਕੀਕਤ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਜਦ ਕਦੇ ਵੀ ਕਿਸੇ ਸਾਂਝੇ ਖਤਰੇ ਵੱਲੋਂ ਸਿੱਖ ਕੌਮ ਦੀਆਂ ਮੁਢਲੀਆਂ ਸਰੀਆਂ ਸੁਚੀਆਂ ਕਦਰਾਂ ਕੀਮਤਾਂ ਨੂੰ ਵੰਗਾਰਿਆ ਗਿਆ ਹੈ ਤਾਂ ਸਮੁੱਚੀ ਕੌਮ ਆਪਸੀ ਮੱਤ ਭੇਦ ਨੂੰ ਭੁਲਾ ਕੇ ਆਪਣੇ ਸਾਂਝੇ ਗੌਰਵ-ਮਈ ਵਿਰਸੇ ਦੀ ਰਾਖੀ ਲਈ, ਉਸ ਦੇ ਮੁਕਾਬਲੇ ਤੇ ਨਿੱਤਰ ਆਉਂਦੀ ਹੈ ਅਤੇ ਉਦੋਂ ਤੱਕ ਦਮ ਨਹੀਂ ਲੈਂਦੀ, ਜਦ ਤੱਕ ਉਹ ਖਤਰਾ ਦੂਰ ਨਹੀਂ ਹੋ ਜਾਂਦਾ । ਇਸੇ ਭਾਵਨਾ ਦੇ ਅਧੀਨ ਸ਼ਾਹਬਾਜ਼ ਸਿੰਘ ਅਤੇ ਸੁਬੇਗ ਸਿੰਘ ਜੋ ਕਿਸੇ ਕਾਰਨ ਉਸ ਸਮੇਂ ਦੀ ਸਰਕਾਰ ਨਾਲ ਮਿਲਵਰਤਣ ਕਰਦੇ ਰਹੇ ਸਨ, ਵਕਤ ਪੈਣ ਤੇ ਆਪਣੇ ਕੌਮੀ ਵਿਰਸੇ ਦੀ ਰਾਖੀ ਹਿੱਤ ਚਰਖੜੀਆਂ ਤੇ ਚੜ੍ਹ ਕੇ ਤੂੰਬਾ ਤੂੰਬਾ ਹੋ ਗਏ, ਪਰੰਤੂ ਇਸ ਵਿਰਸੇ ਤੇ ਆਂਚ ਨਹੀਂ ਆਉਣ ਦਿੱਤੀ। ਇਸ ਭਾਵਨਾ ਨੇ ਅਕਾਲੀ ਲਹਿਰ ਦਾ ਰੂਪ ਧਾਰਨ ਕਰਕੇ, ਸ਼ਕਤੀਸ਼ਾਲੀ ਅੰਗਰੇਜ਼ੀ ਸਾਮਰਾਜ ਨੂੰ ਸਿੱਖਾਂ ਦੇ ਸਾਹਮਣੇ ਝੁਕਣ ਤੇ ਮਜਬੂਰ ਕੀਤਾ, ਅਤੇ ਅੱਜ ਵੀ ਕੋਈ ਸਿੱਖ ਭਾਵੇਂ ਉਹ ਅਕਾਲੀ ਹੈ ਜਾਂ ਕਾਂਗਰਸੀ ਸੋਸ਼ਲਿਸ਼ਟ ਹੈ ਜਾਂ ਕੋਈ ਹੋਰ, ਸਿੱਖ ਦੇ ਨਾਤੇ ਨਕਲੀ ਨਿਰੰਕਾਰੀਆਂ ਦਾ ਪੱਖ ਨਹੀਂ ਪੂਰ ਸਕਦਾ।

ਉਪਰੋਕਤ ਸਿਧਾਂਤਾਂ ਦੇ ਇਲਾਵਾ ਇਕ ਜਿੰਦਾ ਕੌਮ ਲਈ ਭਵਿੱਖ ਆਪਣੇ ਸਮੁੱਚੇ ਸਾਂਝੇ ਨਿਸ਼ਾਨੇ ਦਾ ਹੋਣਾ ਅਤੇ ਉਸ ਨੂੰ ਹਰ ਕੀਮਤ ਤੇ ਹਾਸਲ ਕਰਨ ਦਾ ਦ੍ਰਿੜ੍ਹ ਇਰਾਦਾ ਹੋਣਾ ਅਵਸ਼ਕ ਗਿਣਿਆ ਗਿਆ ਹੈ । ਇਸ ਪੱਧਰ ਤੇ ਵੀ ਸਿੱਖਾਂ ਦਾ ਕੌਮੀ ਸਰੂਪ ਦੁਨੀਆਂ ਦੀਆਂ ਬਾਕੀ ਕੌਮਾਂ ਦੀ ਤੁਲਨਾ ਵਧੇਰੇ ਉਘੜ ਕੇ ਸਾਹਮਣੇ ਆਉਂਦਾ ਹੈ ਆਪਣੇ ਨਿਆਰੇ ਪੰਥਕ ਸਰੂਪ ਦੇ ਆਧਾਰ ਤੇ ਪੰਥ ਵੱਲੋਂ ਆਪਣੀ ਕਿਸਮਤ ਦਾ ਮਾਲਕ ਆਪ ਹੀ ਹੋਣਾ, ਸਿੱਖ ਪੰਥ ਦੇ ਸਿਧਾਂਤਾਂ ਅਤੇ ਪਰੰਪਰਾਵਾਂ ਵਿਚ ਬਿਨਾਂ ਕਿਸੇ ਲਗ ਲਪੇਟ ਦੇ ਬਿਲਕੁਲ ਸਾਫ ਸਾਫ ਉਲੀਕਿਆ ਹੋਇਆ ਹੈ । ਮੀਰੀ ਪੀਰੀ ਦੇ ਸਿਧਾਂਤ ਦਾ ਮੂਲ ਆਧਾਰ ਸਿੱਖ ਪੰਥ ਦੀ ਸਰਵ ਪੱਖੀ ਅਤੇ ਸੰਪੂਰਨ ਸੁਤੰਤਰਤਾ ਹੈ । ਇਸੇ ਕਾਰਨ ਮੁਗਲ ਹੋਣ ਜਾਂ ਅਫਗਾਨ ਅੰਗਰੇਜ਼ ਹੋਣ ਜਾਂ ਕੋਈ ਹੋਰ, ਅਜੇ ਤੱਕ ਸਿੱਖ ਕੌਮ ਦੇ ਮੁਢਲੇ ਅਦਾਰਿਆਂ ਤੇ ਉਨ੍ਹਾਂ ਦਾ ਹੁਕਮ ਜਾਂ ਰੋਅਬ ਕਦੇ ਨਹੀਂ ਚਲ ਸਕਿਆ ਅਤੇ ਨਾ ਹੀ ਚੱਲ ਸਕਦਾ ਹੈ । ਜਿਸ ਕਿਸੇ ਨੇ ਕਦੇ ਵੀ ਸਿੱਖ ਕੌਮ ਵੱਲੋਂ ਮਿਥੀ ਆਖਰੀ ਹੱਦ ਦੀ ਉਲੰਘਣਾ ਕਰਨ ਦੀ ਕੋਸ਼ਿਸ਼ ਕੀਤੀ ਹੈ, ਭਾਵੇਂ ਉਹ ਔਰੰਗਜ਼ੇਬ ਹੋਵੇ ਜਾਂ ਅਬਦਾਲੀ, ਅੰਗਰੇਜ਼ ਹੋਵੇ ਜਾਂ ਕੋਈ

ਹੋਰ, ਅੰਤ ਹਾਰ ਹਮੇਸ਼ਾਂ ਉਸੇ ਦੀ ਹੀ ਹੁੰਦੀ ਹੈ ਅਤੇ ਸਿੱਖ ਕੌਮ ਦੀ ਸੁਤੰਤਰਤਾ ਨੂੰ ਮੁਕੰਮਲ ਤੌਰ ਤੇ ਕਦੇ ਖਤਮ ਨਹੀਂ ਕੀਤਾ ਜਾ ਸਕਿਆ।

ਇਸੇ ਕਾਰਨ ਆਜ਼ਾਦੀ ਦੀ ਭਾਵਨਾ ਹਰ ਸਿੱਖ ਦੇ ਰੋਮ ਰੋਮ ਵਿੱਚ ਰਮ ਰਹੀ ਹੈ ਅਤੇ ਇਸ ਕੌਮ ਦੇ ਭਵਿੱਖ ਵਿਚ ਆਪਣੇ ਨਿਸ਼ਾਨੇ ਦਾ ਮੂਲ ਆਧਾਰ ਵੀ ਇਹ ਹੀ ਹੈ । ਇਸ ਨਿਸ਼ਾਨੇ ਨੂੰ ਅਤੇ ਇਸ ਨੂੰ ਹਰ ਕੀਮਤ ਤੇ ਹਾਸਲ ਕਰਨ ਦੇ ਦ੍ਰਿੜ੍ਹ ਇਰਾਦੇ ਨੂੰ ਸਿੱਖ ਕੌਮ ਹਰ ਰੋਜ਼ ਹਰ ਉਚਿਤ ਸਮੇਂ, ਨਿਗਾਰੇ ਦੀ ਚੋਟ ਨਾਲ ਉੱਚੀ ਆਵਾਜ਼ ਵਿਚ ਇਉਂ ਉਚਾਰਦੀ ਹੈ :-

**ਰਾਜ ਕਰੇਗਾ ਖਾਲਸਾ, ਆਕੀ ਰਹੇ ਨਾ ਕੋਇ ।।**

ਪਹਾੜ ਹੋਵੇ ਜਾਂ ਮੈਦਾਨ, ਜੰਗਲ ਹੋਵੇ ਜਾਂ ਸ਼ਹਿਰ, ਦੇਸ਼ ਹੋਵੇ ਜਾਂ ਪ੍ਰਦੇਸ਼, ਜਲ ਹੋਵੇ ਜਾਂ ਥਲ, ਦੁਖ ਹੋਵੇ ਜਾਂ ਸੁਖ, ਅਤੇ ਲੜਾਈ ਹੋਵੇ ਜਾਂ ਅਮਨ ਦਾ ਵਾਸ, ਖਾਲਸੇ ਦਾ ਇਹ ਨਿਸ਼ਾਨਾ ਅਤੇ ਉਸ ਨੂੰ ਹਾਸਲ ਕਰਨ ਦਾ ਇਰਾਦਾ ਹਰ ਥਾਂ ਹਮੇਸ਼ਾ ਇਉਂ ਗੂੰਜਦਾ ਰਹਿੰਦਾ ਹੈ

ਭਵਿੱਖ ਵਿਚ ਆਪਣਾ ਨਿਸ਼ਾਨਾਂ ਦੁਨੀਆਂ ਦੀ ਕੋਈ ਕੌਮ ਇਤਨੇ ਸਾਫ ਅਤੇ ਸਪਸ਼ਟ ਸ਼ਬਦਾਂ ਵਿਚ ਅੱਜ ਤੱਕ ਨਹੀਂ ਉਲੀਕ ਸਕੀ ਅਤੇ ਨਾ ਹੀ ਉਸ ਨੂੰ ਹਾਸਲ ਕਰਨ ਲਈ ਇਤਨੇ ਦ੍ਰਿੜ ਇਰਾਦੇ ਦੀ ਧਾਰਨੀ ਬਣ ਸਕੀ ਹੈ ।

ਆਪਣਾ ਮਜ਼ਹਬ, ਆਪਣਾ ਸਮਾਜ, ਆਪਣਾ ਇਤਿਹਾਸਕ ਵਿਰਸਾ, ਇਸ ਵਿਰਸੇ ਲਈ ਚੇਤੰਨਤਾ ਉਸ ਨੂੰ ਸੁਰੱਖਿਅਤ ਅਤੇ ਵਿਕਸਿਤ ਕਰਨ ਦਾ ਇਰਾਦਾ ਅਤੇ ਭਵਿਖ ਵਿਚ ਇਕ ਸਾਂਝੇ ਨਿਸ਼ਾਨੇ ਦਾ ਹੋਣਾ ਇਹ ਸਾਰੇ ਦੇ ਸਾਰੇ ਲੱਛਣ ਸਮੁੱਚੇ ਤੌਰ ਤੇ ਕੇਵਲ ਸਿੱਖ ਕੌਮ ਵਿਚ ਮਿਲਦੇ ਹਨ, ਦੁਨੀਆਂ ਦੀ ਕਿਸੇ ਹੋਰ ਕੌਮ ਵਿਚ ਨਹੀਂ । ਦੁਨੀਆਂ ਦੀ ਹਰ ਕੌਮ ਵਿਚ ਇਨ੍ਹਾਂ ਵਿਚੋਂ ਕਿਸੇ ਨਾ ਕਿਸੇ ਦੀ ਹਮੇਸ਼ਾਂ ਘਾਟ ਰਹੀ ਹੈ, ਇਹ ਸਿਰਫ ਸਿੱਖ ਕੌਮ ਦੀ ਹੀ ਵਿਸ਼ੇਸ਼ਤਾਈ ਹੈ ਕਿ ਉਹ ਰਾਜਨੀਤਿਕ ਸਿਧਾਂਤਾਂ ਤੇ ਨਾ ਸਿਰਫ ਵਖੋ ਵੱਖ ਸਗੋਂ ਸਮੂਚੇ ਤੌਰ ਤੇ ਵੀ ਪੂਰੀ ਉਤਰਦੀ ਹੈ, ਜਿਸ ਕਾਰਨ ਇਸ ਨੂੰ ਕੌਮ ਵਜੋਂ ਮਾਨਤਾ ਦੇਣ ਤੋਂ ਇਨਕਾਰ ਕਰਨਾ, ਦਿਨ ਨੂੰ ਦਿਨ ਮੰਨਣ ਤੋਂ ਮੁਨਕਰ ਹੋਣਾ ਹੈ ।

ਇਨ੍ਹਾਂ ਸਾਰੇ ਸਿਧਾਂਤਾਂ ਦੇ ਇਲਾਵਾ ਵੀ ਕੁਝ ਐਸੇ ਗੁਣ ਸਿੱਖ ਕੌਮ ਦੇ ਵਿਰਸੇ ਵਿਚ ਆਏ ਹਨ, ਜਿਨ੍ਹਾਂ ਦੇ ਆਧਾਰ ਤੇ ਸਿੱਖ ਕੌਮ ਨੂੰ ਦੁਨੀਆਂ ਦੀ ਇਕੋ ਸੰਪੂਰਨ ਅਤੇ ਮੁਕੰਮਲ ਕੌਮ ਕਿਹਾ ਜਾ ਸਕਦਾ ਹੈ । ਉਨ੍ਹਾਂ ਵਿਚੋਂ ਕੁਝ ਕੁ ਗੁਣ ਇਸ ਪ੍ਰਕਾਰ ਹਨ :-

੧. ਹਰ ਸਿੱਖ ਨਰ, ਨਾਰੀ ਦਾ ਨਾਂ ਇਕੋ ਜਿਹਾ ਹੈ, ਸਿੰਘ ਅਤੇ ਕੌਰ ।

੨ ਹਰ ਸਿੰਘ ਆਪਣੇ ਆਪ ਨੂੰ ਇਕ ਸਾਂਝੇ ਪ੍ਰਵਾਰ ਦਾ ਮੈਂਬਰ ਸਮਝਦਾ ਹੈ ਜਿਸ ਦਾ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਮਾਤਾ ਸਾਹਿਬ ਕੌਰ ਜੀ ਹੈ ।

੩ ਹਰ ਸਿੰਘ ਦੀ ਸ਼ਕਲ ਸੂਰਤ ਇਕੋ ਜਿਹੀ ਹੈ, ਜੋ ਲੱਖਾਂ ਵਿਚ ਵੀ ਪਛਾਣੀ ਜਾ ਸਕਦੀ ਹੈ ।

੪ ਹਰ ਸਿੱਖ ਭਾਵੇਂ ਕਿਤੇ ਵੀ ਹੋਵੇ, ਇਕ ਦੂਜੇ ਨੂੰ ਮਿਲਣ ਲੱਗਿਆਂ " ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ " ਜਾਂ ਸਤਿ ਸ੍ਰੀ ਅਕਾਲ ਬੁਲਾਉਂਦਾ ਹੈ ।

੫ ਹਰ ਸਿੱਖ ਆਪਣੇ ਹਰ ਗੁਰ ਭਾਈ ਦਾ ਭਲਾ, ਭਾਵੇਂ ਉਹ ਕੋਹਾਂ ਮੀਲ ਦੂਰ ਬੈਠਾ ਹੋਵੇ, ਆਪਣੀ ਨਿਤ ਦੀ ਅਰਦਾਸ ਵਿਚ ਇੰਜ ਮੰਗਦਾ ਹੈ । " ਜਹਾਂ ਜਹਾਂ ਖਾਲਸਾ ਜੀ ਸਾਹਿਬ, ਤਹਾਂ ਤਹਾਂ ਰਛਿਆ ਰਿਆਇਤ।।"

੬ ਇਸੇ ਤਰ੍ਹਾਂ ਆਪਣੇ ਸਮੁੱਚੇ ਵਿਰਸੇ ਦੀ ਸੰਭਾਲ ਅਤੇ ਵਿਕਸਤਤਾ ਦਾ ਇਰਾਦਾ ਹਰ ਸਿੱਖ ਆਪਣੀ ਅਰਦਾਸ ਵਿਚ ਇਉਂ ਪ੍ਰਗਟਾਉਂਦਾ ਹੈ :

**ਚੌਕੀਆਂ, ਝੰਡੇ, ਬੁੰਗੇ ਜੁਗੋ ਜੁਗ ਅਟੱਲ ।।**

ਇਥੇ ਜਿਸ ਗੱਲ ਦਾ ਵਿਸ਼ੇਸ਼ ਵਰਨਣ ਕਰਨਾ ਜ਼ਰੂਰੀ ਹੈ, ਉਹ ਇਹ ਹੈ ਕਿ ਸਿੱਖ ਸਿਰਫ ਗੁਰਦੁਆਰਿਆਂ ਦੀ ਰਛਾ ਰਿਆਇਤ ਹੀ ਨਹੀਂ ਲੋੜਦੇ, ਸਗੋਂ ਆਪਣੇ ਝੰਡੇ ਅਤੇ ਬੁੰਗੇ ਜੋ ਸਿਆਸੀ ਅਧਿਕਾਰਾਂ ਦਾ ਪ੍ਰਤੀਕ ਹੁੰਦੇ ਹਨ, ਉਨ੍ਹਾਂ ਦੀ ਸੁਖ ਸੰਭਾਲ ਵੀ ਮੰਗਦੇ ਹਨ ।

ਇਨ੍ਹਾਂ ਸਿਧਾਂਤਕ ਪੱਖਾਂ ਤੋਂ ਇਲਾਵਾ ਪਾਠਕਾਂ ਦਾ ਧਿਆਨ ਇਸ ਇਤਿਹਾਸਕ ਸਚਾਈ ਵਲ ਲਿਜਾਣਾ ਵੀ ਜ਼ਰੂਰੀ ਹੈ ਕਿ ਅਠਾਰ੍ਹਵੀਂ ਅਤੇ ਉਨ੍ਹੀਵੀਂ ਸਦੀ ਵਿਚ ਤਕਰੀਬਨ ਸੋ ਸਾਲ ਸਿੱਖ ਕੌਮ ਕਾਬਲ ਤੋਂ ਲੈ ਕੇ ਜਮਨਾ ਤਕ ਅਤੇ ਤਿੱਬਤ ਤੋਂ ਲੈ ਕੇ ਸਿੰਧ ਤੱਕ ਇਕ ਸ਼ਕਤੀਸ਼ਾਲੀ ਸੁਤੰਤਰ ਰਾਜ ਦੀ ਮਾਲਕ ਰਹੀ ਹੈ । ਮਹਾਰਾਜਾ ਰਣਜੀਤ ਸਿੰਘ ਵੇਲੇ 'ਖਾਲਸਾ ਸਰਕਾਰ' ਦੀ ਬਾਲਾ ਦਸਤੀ ਨੂੰ ਅੰਗਰੇਜ਼ਾਂ ਤੋਂ ਇਲਾਵਾ, ਫਰਾਂਸ, ਅਮਰੀਕਾ, ਰੂਸ, ਹੰਗਰੀ, ਸਪੇਨ, ਚੀਨ, ਨੇਪਾਲ, ਲੰਕਾ, ਕਾਬਲ ਅਤੇ ਈਰਾਨ ਤੋਂ ਇਲਾਵਾ ਸਮਕਾਲੀ ਦੁਨੀਆਂ ਦੀਆਂ ਤਕਰੀਬਨ ਸਾਰੀਆਂ ਛੋਟੀਆਂ ਵੱਡੀਆਂ ਤਾਕਤਾਂ ਤਸਲੀਮ ਕਰਦੀਆਂ ਸਨ । ਇਨ੍ਹਾਂ ਵਿਚ ਕਈਆਂ ਨਾਲ ਤਾਂ 'ਖ਼ਾਲਸਾ ਸਰਕਾਰ' ਦੀਆਂ ਬਾਕਾਇਦਾ ਸੰਧੀਆਂ ਵੀ ਸਨ ।

ਰਾਜ ਪਲਟੇ ਹੁੰਦੇ ਰਹਿੰਦੇ ਹਨ । ਪਿਛਲੀ ਅੱਧੀ ਸਦੀ ਵਿਚ ਯੂਰਪ ਵਿਚ ਅਨੇਕਾਂ ਮੁਲਕਾਂ ਦੀਆਂ ਸਰਹੱਦਾਂ ਸੁੰਗੜੀਆਂ ਅਤੇ ਫੈਲੀਆਂ ਹਨ । ਕਈ ਕੌਮਾਂ ਵਕਤੀ ਤੌਰ ਤੇ ਗੁਲਾਮ ਵੀ ਹੋ ਜਾਂਦੀਆਂ ਹਨ, ਪਰੰਤੂ ਉਨ੍ਹਾਂ ਦੀ ਕੌਮੀ ਹੈਸੀਅਤ ਕਦੇ ਖਤਮ ਨਹੀ ਹੁੰਦੀ, ਯਹੂਦੀ ਇਕ ਜਿਉਂਦੀ ਜਾਗਦੀ ਮਿਸਾਲ ਹਨ ।

ਇਨ੍ਹਾਂ ਤੱਥਾਂ ਦੀ ਰੋਸ਼ਨੀ ਵਿਚ ਕੋਈ ਮੂਰਖ ਜਾਂ ਮੂੜ੍ਹ ਹੀ ਸਿੱਖ ਕੌਮ ਦੀ ਅੱਡਰੀ ਹੈਸੀਅਤ ਝੁਟਲਾਣ ਦਾ ਯਤਨ ਕਰ ਸਕਦਾ ਹੈ ।

# (੨੩) ਸਿੱਖ ਧਰਮ ਆਲਮਗੀਰੀ ਧਰਮ

ਦੁਨੀਆਂ ਦੇ ਸਭ ਧਰਮਾਂ ਦੀ ਨਿਰਪੱਖ ਸਟੱਡੀ ਕਰਨ ਵਾਲੇ ਵਿਦਵਾਨ ਐਚ. ਐਲ. ਬਰਾਡਸ਼ਾ ਨੇ ਲਿਖਿਆ ਹੈ ਕਿ ਸਿੱਖ ਧਰਮ ਇਕ ਆਲਮਗੀਰੀ ਧਰਮ ਹੈ ਜੋ ਸਾਰੇ ਪੁਰਾਤਨ ਮੱਤਾਂ ਦੀ ਥਾਂ ਮਲਦਾ ਹੋਇਆ ਸਾਰੇ ਸੰਸਾਰ ਨੂੰ ਸੁਖ ਤੇ ਸ਼ਾਂਤੀ ਦਾ ਰਾਹ ਦਰਸਾਉਣ ਵਿਚ ਕਾਮਯਾਬ ਹੋ ਸਕਦਾ ਹੈ ।

ਵੇਦਾਂ, ਕਤੇਬਾਂ ਦੇ ਮੱਤ ਤੇ ਉਹਨਾਂ ਦੇ ਨਿਯਮ ਸਾਰੇ ਸੰਸਾਰ ਵਿਚ ਇਕਸਾਰ ਨਹੀ ਨਿਭ ਸਕਦੇ । ਕਿਧਰੇ ਜ਼ਾਤ ਪਾਤ, ਰੂਪ ਰੰਗ, ਨਸਲ, ਭੇਦ ਆਦਿ ਦਾ ਵਿਤਕਰਾ ਰੋਕ ਪਾ ਦੇਵੇਗਾ । ਕਿਧਰੇ ਸੂਰਜ, ਚੰਦਰਮਾ, ਥਿਤਾਂ, ਵਾਰਾਂ ਨਾਲ ਸੰਬੰਧ ਰੱਖਣ ਵਾਲੇ ਕਰਮ-ਕਾਂਡ ਵਰਤ, ਰੋਜ਼ੇ, ਨਿਮਾਜ਼ਾਂ ਸੰਧਿਆ ਆਦਿ ਉਹਨਾਂ ਥਾਵਾਂ ਤੇ ਨਹੀਂ ਪੁੱਜ ਸਕਣਗੀਆਂ, ਜਿਥੇ ਛੇ ਮਹੀਨੇ ਦੇ ਦਿਨ ਤੇ ਰਾਤ ਹਨ ।

ਵੇਦੀ ਕਤੇਬੀ ਮੱਤਾਂ ਦਾ ਖ਼ੁਦਾ ਸਮੁੰਦਰਾਂ, ਅਸਮਾਨਾਂ, ਮਸੀਤਾਂ, ਮੰਦਰਾਂ, ਦੱਖਣ, ਪੱਛਮ ਆਦਿ ਦਿਸ਼ਾਵਾਂ ਦਾ ਵਾਸੀ ਹੈ, ਪਰੰਤੂ ਸਿੱਖ ਧਰਮ ਵਿਚ ਪ੍ਰਮਾਤਮਾਂ ਨੂੰ ਹਰ ਜਗਾਹ ਤੇ ਹਾਜ਼ਰ ਨਾਜ਼ਰ ਤੇ ਭਰਪੂਰ ਮੰਨਿਆ ਗਿਆ ਹੈ :

**ਨਾਨਕ ਕਾ ਪ੍ਰਭੁ ਪੂਰਿ ਰਹਿਓ ਹੈ, ਜਤ ਕਤ ਤਤ ਗੋਸਾਈ ।।੩੨।।** (ਸੂਹੀ ਮ: ੪ ੭੫੮)

ਅੰਤ ਵਿਚ ਭਾਈ ਕਾਹਨ ਸਿੰਘ ਜੀ ਨਾਭਾ ਦੁਆਰਾ ਰਚਿਤ ਇਕ ਕਬਿੱਤ ਦੇ ਕੇ ਖਾਲਸਾ ਪੰਥ ਦੇ ਨਿਆਰੇ ਹੋਣ ਤੇ ਰਹਿਣ ਬਾਰੇ ਖਾਲਸੇ ਨੂੰ ਆਪਣੇ ਫ਼ਰਜ ਦ੍ਰਿੜ੍ਹ ਕਰਵਾਉਂਦੇ ਹਾਂ :

**ਮਾਨਤ ਹੈ ਏਕ ਕੋ ਅਨਾਦੀ ਔ ਅਨੰਦ ਨਿਤਯ ਤਿਸਹੀ ਤੇ ਜਾਨਤ ਹੈ ਸਰਬ ਪਸਾਰੋ ਹੈ ।।**
**ਕ੍ਰਿਤ ਕੀ ਉਪਾਸ਼ਨਾ ਨ ਕਰੈ ਕਰਤਾਰ ਤਯਾਗ ਏਕ ਗੁਰੂ ਗ੍ਰੰਥ ਕੀਓ ਆਪਨੋ ਅਧਾਰੋ ਹੈ ।।**
**ਜਾਤਿ ਪਾਤਿ ਭੇਦ ਭ੍ਰਮ ਮਨ ਤੇਂ ਮਿਟਾਯ ਕਰ ਸਭ ਸੇ ਸਹੋਦਰ ਸੋ ਕਰਤ ਪਯਾਰੋ ਹੈ ।।**
**ਹਿਤਕਾਰੀ ਜਗ ਕੋ, ਪੈ ਜਲ ਮਾਹਿ ਪੰਕਜ ਜਯੋਂ ਗੁਰਦੇਵ ਨਾਨਕ ਕੋ ਖਾਲਸਾ ਨਿਆਰੋ ਹੈ ।।**

# ਸਿੱਖ ਕਾਨੂੰਨ ਦੀ ਲੋੜ

ਜਿਸ ਤਰ੍ਹਾਂ ਹਿੰਦੂਆਂ ਅਤੇ ਮੁਸਲਮਾਨਾਂ ਨੇ ਆਪੋ ਆਪਣੇ ਮੱਤ ਅਨੁਸਾਰ ਕਾਨੂੰਨ ਬਣਵਾ ਕੇ ਸਮੇਂ ਦੀ ਸਰਕਾਰ ਪਾਸੋਂ ਪਾਸ ਕਰਵਾ ਕੇ ਪ੍ਰਚਾਰ ਕੀਤੇ ਹਨ, ਇਸੇ ਤਰ੍ਹਾਂ ਸਿੱਖਾਂ ਨੂੰ ਵੀ ਉਦਮ ਕਰ ਕੇ ਆਪਣੇ ਲਈ ਵੱਖਰਾ ਸਿੱਖ ਕਾਨੂੰਨ ਬਣਵਾਉਣਾ ਚਾਹੀਦਾ ਹੈ । ਸਿੱਖ ਇਕ ਵੱਖਰੀ ਕੌਮ ਹੈ, ਇਸ ਲਈ ਸਿੱਖਾਂ ਤੇ ਹਿੰਦੂ ਕਾਨੂੰਨ (ਘ) ਠੋਸਣਾ ਸਿੱਖਾਂ ਨਾਲ ਭਾਰੀ ਧੱਕਾ ਤੇ ਬੇਇਨਸਾਫੀ ਕਰਨਾ ਹੈ। ਜਿਸ ਤਰ੍ਹਾਂ ਆਨੰਦ ਮੈਰਿਜ ਐਕਟ, ਕ੍ਰਿਪਾਨ ਐਕਟ ਆਦਿ ਬਣਿਆ ਹੈ, ਇਸੇ ਤਰ੍ਹਾਂ ਸਿੱਖਾ ਲਈ ਸਿੱਖ ਕਾਨੂੰਨ (ਝਯਡ ਘ) ਦੀ ਸਥਾਪਨਾ ਹੋਣੀ ਅਤੀ ਜ਼ਰੂਰੀ ਹੈ । ਹਿੰਦੂ ਬਹੁਮੱਤ ਦੀ ਸਰਕਾਰ ਵੱਲੋਂ ਸਿੱਖਾਂ ਤੇ ਹਿੰਦੂ ਵਿਰਾਸਤ ਐਕਟ ਠੋਸਣਾ ਸਿੱਖਾਂ ਨਾਲ ਧੱਕਾ ਕਰਨਾ ਹੈ, ਕਿੰਨੀ ਅਜੀਬ ਗੱਲ ਹੈ ਕਿ ਮੁਸਲਮਾਨਾਂ ਤੇ ਈਸਾਈਆਂ ਉਪਰ ਤਾਂ ਇਹ ਐਕਟ ਲਾਗੂ ਨਹੀਂ ਹੁੰਦਾ, ਪਰ ਸਿੱਖਾਂ ਨੂੰ ਹਿੰਦੂਆਂ ਦੀ ਸ਼ਾਖ ਦਸ ਕੇ ਉਨ੍ਹਾਂ ਨਾਲ ਇਹ ਐਕਟ ਟਾਂਕ ਛਡਿਆ ਹੈ । ਸਿੱਖ ਆਗੂਆਂ ਸਿੱਖ ਅਖਬਾਰਾਂ ਤੇ ਬੁੱਧੀਜੀਵੀਆਂ ਨੂੰ ਫੌਰੀ ਤੌਰ ਤੇ ਇਸ ਪਾਸੇ ਧਿਆਨ ਦੇਣ ਦੀ ਲੋੜ ਹੈ ।

ਗੁਰਬਾਣੀ, ਸਿੱਖ ਇਤਿਹਾਸ ਤੇ ਸਿੱਖ ਰਹਿਤ-ਮਰਯਾਦਾ ਦੇ ਪ੍ਰਮਾਣਿਕ ਹਵਾਲਿਆਂ ਨਾਲ ਕਈ ਗ੍ਰੰਥ ਸਿੱਖਾਂ ਦੇ ਨਿਆਰੀ ਤੇ ਵੱਖਰੀ ਕੌਮ ਹੋਣ ਬਾਬਤ ਲਿਖੇ ਜਾ ਚੁੱਕੇ ਹਨ, ਜਿਵੇਂ ਕਿ ਭਾਈ ਕਾਹਨ ਸਿੰਘ ਨਾਭਾ ਵੱਲੋਂ, 'ਹਮ ਹਿੰਦੂ ਨਹੀਂ', ਗਿਆਨੀ ਲਾਲ ਸਿੰਘ ਸੰਗਰੂਰ ਵੱਲੋਂ 'ਸਿੱਖ ਹਿੰਦੂ ਨਹੀਂ', ਹਿੰਦੂ ਸਿੱਖਾਂ ਦਾ ਨਿਬੇੜਾ', 'ਨਿਆਰਾ ਖਾਲਸਾ' ਆਦਿ ਗ੍ਰੰਥ ਲਿਖੇ ਜਾ ਚੁੱਕੇ ਹਨ। ਜਦੋਂ ਗੁਰੂ ਨਾਨਕ ਦੇਵ ਜੀ ਨੇ ਜਨੇਊ ਧਾਰਨ ਕਰਨ ਤੋਂ ਇਨਕਾਰ ਕਰ ਕੇ ਹਿੰਦੂ ਧਰਮ ਤੋਂ ਆਪਣਾ ਖਹਿੜਾ ਛੁਡਾ ਲਿਆ ਤਾਂ ਫਿਰ ਸਿੱਖਾਂ ਦਾ ਹਿੰਦੂ ਕਾਨੂੰਨ ਨਾਲ ਕੋਈ ਸੰਬੰਧ ਨਹੀਂ ਰਹਿ ਜਾਂਦਾ । ਕਈ ਕਹਿ ਦੇਂਦੇ ਹਨ ਕਿ ਸਿੱਖ ਹਿੰਦੂਆਂ ਵਿਚੋਂ ਨਿਕਲੇ ਹਨ । ਜੇ ਇਕ ਮਿੰਟ ਲਈ ਇਹ ਗੱਲ ਮੰਨ ਵੀ ਲਈ ਜਾਵੇ ਤਾ ਫਿਰ ਸਿੱਖਾਂ ਨੂੰ ਮੁੜ ਹਿੰਦੂਆਂ ਵਿਚ ਵੜਨ ਦੀ ਲੋੜ ਹੀ ਕੀ ਹੈ, ਜਦੋਂ ਇਕ ਵਾਰ ਨਿਕਲ ਹੀ ਗਏ ।

ਸਰ ਲੈਪਲ ਗ੍ਰਿਫਿਨ (Sir Lepel Griffin) ਇਸ਼ਾਰੇ ਨਾਲ 'ਸਿੱਖ ਲਾ' ਬਨਾਉਣ ਲਈ ਪ੍ਰੇਰਦੇ ਹਨ, ਅਤੇ ਇਹ ਭੀ ਪ੍ਰਗਟ ਕਰਦੇ ਹਨ, ਕਿ ਸਿੱਖਾਂ ਵਾਸਤੇ 'ਹਿੰਦੂ ਲਾ' ਵਰਤਣਾ ਅਯੋਗ ਹੈ :

The Sikh had abandoned the Hindu faith. and with it the system of law which is the basis of that faith. and which was inseparable from it. For a hundred and fifty years they had been governed as for as Chief ships Were concerned, by another code altogether, and it was as reasonable for them to refer to Manu and the shastras as the source of legal authority, as it would have been for Muhammadans, who had embraced Sikhism to appeal to the Shara. (The Rajas of the Punjab, P. 338)

ਇਸ ਦਾ ਭਾਵ ਇਹ ਹੈ ਕਿ :

ਸਿੱਖਾਂ ਨੇ ਹਿੰਦੂ ਧਰਮ ਛੱਡ ਦਿੱਤਾ ਹੈ, ਇਸ ਵਾਸਤੇ ਹਿੰਦੂਆਂ ਦਾ ਕਾਨੂੰਨ ਭੀ ਨਾਲ ਹੀ ਛੁੱਟ ਗਿਆ । ਅਤੇ ਸਿੱਖਾਂ ਨੂੰ ਹਿੰਦੂ ਕਾਨੂੰਨ ਦਾ ਹਵਾਲਾ ਦੇਣਾ ਓਹੋ ਜਿਹਾ ਹੈ, ਜਿਸ ਤਰ੍ਹਾਂ ਕੋਈ ਮੁਸਲਮਾਨ ਸਿੱਖ ਬਣ ਕੇ ਸ਼ਰਾ ਮੁਹੰਮਦੀ ਦਾ ਹਵਾਲਾ ਦੇਵੇ ।

ਕੋਈ ਕੌਮ ਭੀ ਉਤਨਾ ਚਿਰ ਤਕ ਉੱਨਤੀ ਨਹੀ ਕਰ ਸਕਦੀ , ਜਦੋਂ ਤੀਕ ਉਹ ਦੂਜੇ ਦੀ ਗੁਲਾਮੀ ਛੱਡ ਕੇ ਸੁਤੰਤਰ ਨਾ ਹੋਵੇ । ਕੋਈ ਮੰਨੇ ਭਾਵੇਂ ਨਾ ਪਰ ਇਹ ਗੱਲ ਸਰਬ ਵਿਦਤ ਹੈ, ਕਿ ਹਿੰਦੂ ਬਹੁਮੱਤ ਦੇ ਸਭਿਆਚਾਰ, ਰਸਮ ਰਿਵਾਜਾਂ, ਤਿਉਹਾਰਾਂ ਤੇ ਬ੍ਰਾਹਮਣੀ ਮੱਤ ਦੀਆਂ ਫੋਕਟ ਕਰਮ ਕਾਂਡੀ ਰੀਤੀਆਂ ਦਾ ਸਿੱਖਾਂ ਉਤੇ ਭਰਪੂਰ ਅਸਰ ਪਿਆ ਹੈ, ਜਿਸ ਨੂੰ ਤਾਂ ਹੀ ਦੂਰ ਕੀਤਾ ਜਾ ਸਕਦਾ ਹੈ, ਕਿ ਜੇਕਰ ਸਿੱਖ ਇਕ ਸੁਤੰਤਰ ਕੌਮ ਦੇ ਤੌਰ ਤੇ ਸੋਚਣਾ ਆਰੰਭ ਕਰਨ ਤੇ ਗੁਰਮਤਿ ਦੇ ਪ੍ਰਚਾਰ ਨੂੰ ਘਰੋ- ਘਰੀ ਪਹੁੰਚਾਉਣ ਲਈ ਐਸੀਆਂ ਪੁਸਤਕਾਂ ਨੂੰ ਹਰ ਘਰ ਵਿਚ ਪਹੁੰਚਾਉਣ ਦਾ ਉਪਰਾਲਾ ਕਰਨ । ਇਹਨਾਂ ਪੁਸਤਕਾਂ ਨੂੰ ਪੜ੍ਹ ਕੇ ਹੀ ਸਾਨੂੰ ਸਿੱਖੀ- ਸਿਧਾਂਤਾਂ ਦਾ ਪਤਾ ਲਗੇਗਾ ਤੇ ਸਮਝ ਆ ਜਾਵੇਗੀ ਕਿ ਅਸੀ ਕੀ ਹਾਂ ?